ISSN 2394-8507
ਭੇਟਾ : ₹ ੫/-

ਮਾਸਿਕ

# ਗੁਰਮਤਿ ਪ੍ਰਕਾਸ਼

ਜਿਲਦ : ੬੬ ਸਾਵਣ-ਭਾਦੋਂ ਸੰਮਤ ਨਾਨਕਸ਼ਾਹੀ ੫੫੪ ਅਗਸਤ 2022 ਅੰਕ : ੫
Vol. : 66 August 2022 Issue : 5

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ
ਸ੍ਰੀ ਅੰਮ੍ਰਿਤਸਰ ਸਾਹਿਬ






ਗੁਰਦੁਆਰਾ ਸ੍ਰੀ ਮੰਜੀ ਸਾਹਿਬ, ਪਾਤਸ਼ਾਹੀ ਨੌਵੀਂ-ਦਸਵੀਂ
ਮੂਲੋਵਾਲ, ਜ਼ਿਲ੍ਹਾ ਸੰਗਰੂਰ

ੴ ਸਤਿਗੁਰ ਪ੍ਰਸਾਦਿ॥

 ਗੁਰਮਤਿ ਸਾਚੀ ਸਾਚਾ ਵੀਚਾਰੁ॥ 

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਸਾਵਣ-ਭਾਦੋਂ, ਸੰਮਤ ਨਾਨਕਸ਼ਾਹੀ ੫੫੪ ਅਗਸਤ 2022

ਜਿਲਦ ੬੬ (Vol. 66) ਅੰਕ ੫ (Issue 5)

ਮੁੱਖ ਸੰਪਾਦਕ
ਸਿਮਰਜੀਤ ਸਿੰਘ




ਸੰਪਾਦਕ
ਸਤਵਿੰਦਰ ਸਿੰਘ

ਸਹਾਇਕ ਸੰਪਾਦਕ
ਬਿਕਰਮਜੀਤ ਸਿੰਘ


## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ


ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com


ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।


Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

# ਤਤਕਰਾ

# ਗੁਰਬਾਣੀ ਵਿਚਾਰ

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*
*ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ॥*
*ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ॥*
*ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ॥*
*ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ॥*
*ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥*
*ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥*
*ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੀ ਇਸ ਪਾਵਨ ਪਉੜੀ ਦੇ ਅੰਦਰ ਭਾਦਰੋਂ ਦੇ ਮਹੀਨੇ ਦੀ ਸਖ਼ਤ ਤੇ ਮੌਸਮੀ ਮੁਸ਼ਕਲਾਂ ਵਾਲੀ ਰੁੱਤ ਨੂੰ ਪਿੱਠਭੂਮੀ ਵਿਚ ਰੱਖਦੇ ਹੋਏ ਮਨੁੱਖ-ਮਾਤਰ ਨੂੰ ਮੌਤ ਦੀ ਅਟੱਲਤਾ ਅਤੇ ਪਰਵਾਰਿਕ ਰਿਸ਼ਤਿਆਂ ਦੀ ਅਸਾਰਤਾ ਤੇ ਪਰਿਵਰਤਨਸ਼ੀਲਤਾ ਬਾਰੇ ਦੱਸਦਿਆਂ ਪ੍ਰਭੂ-ਨਾਮ ਦੇ ਮੂਲ ਤੱਤ ਨੂੰ ਜਾਣਨ ਤੇ ਪਛਾਣਨ ਵਾਸਤੇ ਪ੍ਰੇਰਨਾ ਬਖ਼ਸ਼ਿਸ਼ ਕਰਦੇ ਹਨ। ਗੁਰੂ ਜੀ ਫ਼ੁਰਮਾਉਂਦੇ ਹਨ ਕਿ ਜਿਸ ਜੀਵ ਇਸਤਰੀ ਤੋਂ ਉਸ ਦਾ ਜੀਵਨ-ਮਾਰਗ ਖੁੰਝ ਗਿਆ, ਉਸ ਦੀ ਹਾਲਤ ਉਹੀ ਹੈ ਜੋ ਭਾਦਰੋਂ ਮਹੀਨੇ ਦੇ ਭਰਮਾਊ ਗੇੜਿਆਂ ਵਿਚ ਫਸ ਜਾਣ ਵਾਲੇ ਮਨੁੱਖ ਦੀ ਹੁੰਦੀ ਹੈ। ਉਸ ਜੀਵ-ਇਸਤਰੀ ਨੇ ਪ੍ਰਭੂ-ਪਤੀ ਨੂੰ ਭੁਲਾ ਕੇ ਦੂਸਰੇ ਨਾਲ ਪਿਆਰ ਪਾ ਲਿਆ। ਫਿਰ ਜੀਵ-ਇਸਤਰੀ ਨੇ ਭਾਵੇਂ ਲੱਖਾਂ ਹਾਰ-ਸ਼ਿੰਗਾਰ ਕੀਤੇ ਪਰ ਉਹ ਕਿਸੇ ਕੰਮ ਨਾ ਆਏ। ਹਾਰ-ਸ਼ਿੰਗਾਰ ਤਾਂ ਪ੍ਰਭੂ-ਪਤੀ ਨੂੰ ਰਿਝਾਉਣ ਵਾਸਤੇ ਕਰਨੇ ਸਨ। ਸੂਖ਼ਮ ਰਮਜ਼ ਹੈ ਕਿ ਹਾਰ-ਸ਼ਿੰਗਾਰ ਮਨੁੱਖ-ਰੂਪੀ ਜੀਵ-ਇਸਤਰੀ ਦੇ ਨਿਰਮਲ ਸੁੰਦਰ ਆਚਰਣਕ ਗੁਣ ਹਨ। ਪ੍ਰਭੂ ਪ੍ਰੀਤਮ ਜੀ ਗੁਣਾਂ-ਰੂਪੀ ਹਾਰ-ਸ਼ਿੰਗਾਰ ਦੁਆਰਾ ਹੀ ਪ੍ਰਸੰਨ ਹੋ ਸਕਦੇ ਹਨ। ਗੁਰੂ ਜੀ ਕਥਨ ਕਰਦੇ ਹਨ ਕਿ ਜਿਸ ਦਿਨ ਮਨੁੱਖੀ ਸਰੀਰ ਨੇ ਖ਼ਤਮ ਹੋ ਜਾਣਾ ਹੁੰਦਾ ਹੈ, ਇਨਸਾਨ ਨੂੰ ਉਸ ਵੇਲੇ ਹੀ ਇਸ ਦਾ ਪਤਾ ਚੱਲਦਾ ਹੈ। ਸਰੀਰ 'ਚੋਂ ਜੀਵ-ਆਤਮਾ ਨੂੰ ਲੈ ਜਾਣ ਵਾਲੇ ਕਿਸੇ ਨੂੰ ਥਹੁ-ਪਤਾ ਨਹੀਂ ਦੱਸਦੇ ਕਿ ਉਹ ਉਸ ਨੂੰ ਕਿੱਥੇ ਲੈ ਚੱਲੇ ਹਨ। ਵੱਧ ਤੋਂ ਵੱਧ ਮੋਹ-ਪਿਆਰ ਜਤਾਉਣ ਵਾਲੇ ਵੀ ਉਸ ਘੜੀ ਜਾਣ ਵਾਲੇ ਜੀਵ ਦਾ ਸਾਥ ਛੱਡ ਖਲੋਂਦੇ ਹਨ, ਜਿਨ੍ਹਾਂ ਨਾਲ ਉਸ ਜੀਵ ਨੇ ਬੜਾ ਮੋਹ ਲਾ ਲਿਆ ਹੁੰਦਾ ਹੈ। ਜੀਵ ਇਸ ਅੰਤਲੇ ਸਮੇਂ ਰੁਖ਼ਸਤ ਹੋਣ ਵੇਲੇ ਆਪਣੇ ਦੁਆਰਾ, ਹੱਦੋਂ ਵੱਧ ਸੰਸਾਰਿਕ ਮੋਹ ਕਰਕੇ, ਜੀਵਨ ਉਦੇਸ਼ ਪੂਰਾ ਕਰਨ ਵੱਲ ਧਿਆਨ ਨਾ ਦੇਣ ਦਾ ਦੁੱਖ ਮਨਾਉਂਦਾ ਹੈ। ਹੱਥ ਮਰੋੜਦਾ ਹੈ। ਉਸ ਦਾ ਸਾਰਾ ਸਰੀਰ ਕੰਬਦਾ ਹੈ। ਉਸ ਦਾ ਸਾਧਾਰਨ ਰੰਗ ਪਹਿਲਾਂ ਚਿੱਟੇ ਅਤੇ ਫਿਰ ਕਾਲੇ ਵਿਚ ਬਦਲ ਜਾਂਦਾ ਹੈ। ਪਰੰਤੂ ਹੁਣ ਦੁੱਖ ਮਨਾਉਣ ਨਾਲ ਕੀ ਹੋ ਸਕਦਾ ਹੈ? ਪਰਮਾਤਮਾ ਵੱਲੋਂ ਮਿਲਿਆ ਇਹ ਸਰੀਰ ਤਾਂ ਇਨਸਾਨੀ ਕਰਮਾਂ ਨੂੰ ਬੀਜਣ ਅਤੇ ਪਏ ਬੀਜ ਅਨੁਸਾਰ ਹੀ ਵੱਢੀ ਜਾ ਸਕਣ ਵਾਲੀ ਫ਼ਸਲ ਵਾਲਾ ਖੇਤ ਹੈ। ਹੇ ਨਾਨਕ! ਜੋ ਪ੍ਰਭੂ ਦੀ ਸ਼ਰਣ ਪ੍ਰਾਪਤ ਕਰਦੇ ਹਨ। ਉਨ੍ਹਾਂ ਨੂੰ ਪ੍ਰਭੂ ਚਰਨ ਰੂਪ ਜਹਾਜ਼ (ਵਿਚ ਚੜ੍ਹਾ) ਦਿੰਦਾ ਹੈ। ਆਪ ਦੇ ਚਰਨ ਹੀ ਸੰਸਾਰ-ਸਾਗਰ ਤੋਂ ਪਾਰ ਲਿਜਾਣ ਵਾਲਾ ਜਹਾਜ਼ ਹਨ। ਉਹ ਇਨਸਾਨ ਜੋ ਸੱਚੇ ਰੂਹਾਨੀ ਪੱਥ-ਪ੍ਰਦਰਸ਼ਕ ਦੀ ਅਗਵਾਈ ਮੰਨ ਲੈਂਦੇ ਹਨ, ਉਹ ਭਾਦਰੋਂ ਮਹੀਨੇ ਵਰਗੇ ਨਰਕ ਵਿਚ ਨਹੀਂ ਪਾਏ ਜਾਂਦੇ। ■

ਸੰਪਾਦਕੀ...

# ਦੇਸ਼ ਦੀ ਅਜ਼ਾਦੀ ਵਿਚ ਸਿੱਖਾਂ ਦਾ ਯੋਗਦਾਨ

*ਭਾਰਤ ਵਾਸੀਆਂ ਨੇ ਹਜ਼ਾਰਾਂ ਵਰ੍ਹੇ ਸਮਾਜਿਕ, ਆਰਥਿਕ, ਸਭਿਆਚਾਰਕ ਤੇ ਧਾਰਮਿਕ ਗ਼ੁਲਾਮੀ ਆਪਣੇ ਪਿੰਡੇ 'ਤੇ ਹੰਢਾਈ। ਗ਼ੁਲਾਮੀ ਦਾ ਮੁੱਢ ਉਸ ਸਮੇਂ ਹੀ ਬੱਝ ਗਿਆ ਸੀ ਜਦੋਂ ਸਮਾਜ ਨੂੰ ਚਾਰ ਵਰਣਾਂ ਵਿਚ ਵੰਡਿਆ ਗਿਆ ਸੀ। ਵੰਡਿਆ ਹੋਇਆ ਸਮਾਜ ਕਦੇ ਵੀ ਖੁਸ਼ੀਆਂ ਖੇੜਿਆਂ ਦਾ ਅਨੰਦ ਨਹੀ ਮਾਣ ਸਕਦਾ। ਵਰਣ ਵੰਡ ਦੇ ਸਮਰਥਕ ਭਾਵੇਂ ਅੱਜ ਵੀ ਇਸ ਨੂੰ ਆਦਰਸ਼ 'ਕੰਮ-ਕਿੱਤਾ ਵੰਡ' ਕਹਿ ਕੇ ਇਸ ਦੀ ਪ੍ਰੋੜ੍ਹਤਾ ਕਰਦੇ ਹਨ ਪਰ ਗਹੁ ਨਾਲ ਵਾਚਣ ਸਮਝਣ 'ਤੇ ਇਹ ਭਲੀ ਭਾਂਤੀ ਨਜ਼ਰ ਆ ਜਾਂਦਾ ਹੈ ਕਿ ਇਸ ਅਧੀਨ ਚੌਥੇ ਵਰਗ ਸ਼ੂਦਰ ਦੀ ਹਾਲਤ ਇੰਨੀ ਬੁਰੀ ਸੀ ਕਿ ਉਹ ਬਾਕੀ ਦੇ ਤਿੰਨ ਵਰਗਾਂ ਦਾ ਗ਼ੁਲਾਮ ਮਾਤਰ ਹੀ ਸੀ। ਭਾਰਤ ਵਾਸੀਆਂ ਦੀ ਇਸੇ ਅੰਦਰਲੀ ਗੁਲਾਮੀ ਨੇ ਵਿਦੇਸ਼ੀ ਹਮਲਾਵਰਾਂ ਨੂੰ ਭਾਰਤ 'ਤੇ ਕਬਜ਼ਾ ਕਰਨ ਵਿਚ ਕੋਈ ਔਖ ਨਾ ਆਉਣ ਦਿੱਤੀ। ਇਕ-ਦੂਜੇ ਵਰਗ ਨੂੰ ਗ਼ੁਲਾਮ ਬਣਾਉਂਦੇ ਸਾਰੇ ਭਾਰਤ ਵਾਸੀ ਹੀ ਵਿਦੇਸ਼ੀ ਗ਼ੁਲਾਮੀ ਦੇ ਹਨ੍ਹੇਰੇ ਖੂਹ ਵਿਚ ਜਾ ਡਿੱਗੇ। ਵਿਦੇਸ਼ੀ ਹਾਕਮਾਂ ਨੇ ਪਹਿਲਾਂ ਹਮਲਾਵਰ ਬਣ ਕੇ ਭਾਰਤ ਵਾਸੀਆਂ ਨੂੰ ਬੜੀ ਬੇਕਿਰਕੀ ਨਾਲ ਮਾਰਿਆ, ਉਜਾੜਿਆ, ਲੁੱਟਿਆ ਤੇ ਕੁੱਟਿਆ। ਉਹ ਇੱਥੋਂ ਅਥਾਹ ਦੌਲਤ ਲੁੱਟ ਕੇ ਆਪਣੇ ਦੇਸ਼ ਲੈ ਜਾਂਦੇ। ਬਹੂ-ਬੇਟੀਆਂ ਨੂੰ ਆਪਣੇ ਦੇਸ਼ ਵਿਚ ਮੰਡੀ ਲਾ ਕੇ ਵੇਚਦੇ। ਭਾਰਤ ਵਾਸੀਆਂ ਨੇ ਇਨ੍ਹਾਂ ਵਿਦੇਸ਼ੀ ਹਾਕਮਾਂ ਦੀ ਗ਼ੁਲਾਮੀ ਨੂੰ ਆਪਣੀ ਤਕਦੀਰ ਹੀ ਮੰਨ ਲਿਆ। ਹੌਲੀ-ਹੌਲੀ ਗ਼ੁਲਾਮੀ ਦੇ ਜੂਲ੍ਹੇ ਵਿਚ ਜਕੜੇ ਇਨ੍ਹਾਂ ਭਾਰਤ ਵਾਸੀਆਂ ਦੀ ਹਾਲਤ ਬਦ ਤੋਂ ਬਦਤਰ ਹੁੰਦੀ ਗਈ। ਸਖਤੀਆਂ ਦਾ ਦੌਰ ਹੋਰ ਤੇਜ਼ ਹੁੰਦਾ ਗਿਆ। ਇਨ੍ਹਾਂ ਨੂੰ ਮੂਲ ਮਨੁੱਖੀ ਹੱਕਾਂ ਤੋਂ ਲੱਗਭਗ ਵਾਂਝਾ ਹੀ ਕਰ ਦਿੱਤਾ ਗਿਆ। ਇਨ੍ਹਾਂ ਦੇ ਇੱਜ਼ਤ ਨਾਲ ਜਿਊਣ ਦੇ ਸਾਰੇ ਹੱਕ ਖੋਹ ਲਏ ਗਏ। ਭਾਰਤ ਵਾਸੀਆਂ ਦੇ ਸਿਰਾਂ 'ਤੇ ਪਗੜੀ ਬੰਨਣ, ਪਾਲਕੀ ਵਿਚ ਅਤੇ ਘੋੜੇ 'ਤੇ ਬੈਠਣ ਆਦਿ ਤਕ 'ਤੇ ਪਾਬੰਦੀ ਲਗਾ ਦਿੱਤੀ ਗਈ। ਇੱਥੋਂ ਤਕ ਕੇ ਇਨ੍ਹਾਂ ਨੂੰ ਆਪਣਾ ਧਰਮ ਨਿਭਾਉਣ ਲਈ ਵੀ ਕਈ ਤਰ੍ਹਾਂ ਦੇ ਟੈਕਸ (ਜਜ਼ੀਆ) ਅਦਾ ਕਰਨੇ ਪੈਂਦੇ। ਇਹ ਪਾਬੰਦੀਆਂ ਦਿਨ-ਬ-ਦਿਨ ਇਤਨੀਆਂ ਸਖਤ ਹੁੰਦੀਆਂ ਜਾ ਰਹੀਆਂ ਸਨ ਕਿ ਲੋਕ ਆਪਣਾ ਮਤ ਛੱਡ ਕੇ ਇਸਲਾਮ ਧਾਰਨ ਕਰਨ ਲਈ ਮਜ਼ਬੂਰ ਹੋ ਰਹੇ ਸਨ।*

*ਲੱਗਭਗ ਡੇਢ ਹਜ਼ਾਰ ਸਾਲ ਦੀ ਗ਼ੁਲਾਮੀ ਤੋਂ ਬਾਅਦ ਇਸ ਦੇਸ਼ ਦੇ ਲੋਕਾਂ ਨੂੰ ਅਜ਼ਾਦੀ ਦਾ ਸੁਖ ਪ੍ਰਾਪਤ ਹੋਇਆ। ਅਸਲ ਵਿਚ ਅਜ਼ਾਦੀ ਦੀ ਲੜਾਈ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਰੰਭੀ ਸੀ। ਪ੍ਰਸਿੱਧ ਸ਼ਾਇਰ ਇਕਬਾਲ ਨੇ ਇਸ ਹਕੀਕੀ ਸੱਚ ਨੂੰ ਆਪਣੀ ਰਚਨਾ ਵਿਚ ਬਿਆਨ ਕਰਦਿਆਂ ਬੜੇ ਭਾਵਪੂਰਤ ਸ਼ਬਦਾਂ ਵਿਚ ਕਿਹਾ ਹੈ ਕਿ:*

*ਫਿਰ ਉਠੀ ਆਖਿਰ ਸਦਾਅ, ਤੌਹੀਦ ਕੀ ਪੰਜਾਬ ਸੇ।*
*ਹਿੰਦ ਕੋ ਇਕ ਮਰਦ-ਏ-ਕਾਮਿਲ ਨੇ ਜਗਾਯਾ ਖ਼ਾਬ ਸੇ।*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਦੇ ਰਜਵਾੜਿਆਂ ਦੀ ਧੱਕੇਸ਼ਾਹੀ ਵਿਰੁੱਧ ਜ਼ੋਰਦਾਰ ਅਵਾਜ਼ ਬੁਲੰਦ ਕਰਦਿਆਂ ਕਿਹਾ ਸੀ ਕਿ— "ਰਾਜੇ ਸੀਹ ਮੁਕਦਮ ਕੁਤੇ ॥ ਜਾਇ ਜਗਾਇਨਿ੍ ਬੈਠੇ ਸੁਤੇ ॥" ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ ,ਭਗਤ ਸ਼ੇਖ ਫਰੀਦ ਜੀ ਦੀ ਅਵਾਜ਼ ਨੂੰ ਵੀ ਬੁਲੰਦ ਕੀਤਾ ਅਤੇ ਉਨ੍ਹਾਂ ਦੁਆਰਾ ਸਮਾਜ ਦਾ ਮਾਰਗ-ਦਰਸ਼ਨ ਕਰਨ ਵਾਲੀ ਬਾਣੀ ਨੂੰ ਇਕੱਤਰ ਕਰ ਕੇ ਸਿੱਖਾਂ ਨੂੰ ਸਮਝਾਇਆ ਅਤੇ ਅਗਲੇ ਗੁਰੂ ਸਾਹਿਬਾਨ ਨੂੰ ਵਿਰਾਸਤ ਦੇ ਤੌਰ 'ਤੇ ਦਿੱਤਾ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ਼ਾਂਤਮਈ ਢੰਗ ਨਾਲ ਅਜ਼ਾਦੀ ਦੀ ਲੜਾਈ ਲੜਦਿਆਂ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਜਾਗਰੂਕ ਕੀਤਾ। ਉਨ੍ਹਾਂ ਨੇ ਪਹਿਲੇ ਗੁਰੂ ਸਾਹਿਬਾਨ ਵੱਲੋਂ ਰਚੀ ਤੇ ਇਕੱਤਰ ਕੀਤੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿਚ ਸੰਪਾਦਿਤ ਕਰ ਕੇ ਹਰ ਮਨੁੱਖ ਮਾਤਰ ਨੂੰ ਇਸ ਤੋਂ ਗਿਆਨ ਪ੍ਰਾਪਤ ਕਰਨ ਲਈ ਪ੍ਰੇਰਿਤ ਕੀਤਾ। ਜ਼ਾਲਮ ਹਕੂਮਤ ਨੇ ਉਨ੍ਹਾਂ ਨੂੰ ਅੱਤ ਦੇ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਅਜ਼ਾਦੀ ਦੀ ਲੜਾਈ ਨੂੰ ਅੱਗੇ ਤੋਰਦਿਆਂ ਅਧਿਆਤਮਿਕਤਾ ਦੇ ਨਾਲ-ਨਾਲ ਜਨਤਾ ਵਿਚ ਰਾਜਨੀਤਿਕ ਸ਼ਕਤੀ ਪੈਦਾ ਕਰਨ ਲਈ 'ਮੀਰੀ-ਪੀਰੀ' ਦਾ ਸਿਧਾਂਤ ਕਾਇਮ ਕੀਤਾ। ਉਨ੍ਹਾਂ ਨੇ ਸਮੇਂ ਦੀ ਜ਼ਾਲਮ ਸਰਕਾਰ ਨਾਲ ਟੱਕਰ ਲੈਂਦਿਆਂ ਅਨੇਕਾਂ ਲੜਾਈਆਂ ਲੜੀਆਂ। ਇਨ੍ਹਾਂ ਸਾਰੀਆਂ ਲੜਾਈਆਂ ਵਿਚ ਲੋਕਾਈ ਨੂੰ ਆਪਣੀ ਅਜ਼ਾਦ ਹਸਤੀ ਦੀ ਹੋਂਦ ਦਾ ਅਹਿਸਾਸ ਕਰਵਾਉਣਾ ਵੀ ਸੀ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਸਮੇਂ ਤਕ ਹਾਲਾਤ ਅਜਿਹੇ ਹੋ ਗਏ ਸਨ ਕਿ ਹਰ ਕਿਸੇ ਨੂੰ ਧਰਮ ਬਦਲਣ ਲਈ ਮਜ਼ਬੂਰ ਕੀਤਾ ਜਾਣ ਲੱਗ ਪਿਆ। ਇਸ ਧੱਕੇਸ਼ਾਹੀ ਵਿਰੁੱਧ ਅਜ਼ਾਦੀ ਦੀ ਲੜਾਈ ਲੜਦਿਆਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੂੰ ਦਿੱਲੀ ਦੇ ਚਾਂਦਨੀ ਚੌਂਕ ਵਿਚ ਆਪਣੇ ਸਿੱਖਾਂ ਸਮੇਤ ਸ਼ਹਾਦਤ ਦੇਣੀ ਪਈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਰ ਕੇ ਅਜ਼ਾਦੀ ਦੀ ਲੜਾਈ ਨੂੰ ਹੋਰ ਮਜ਼ਬੂਤ ਕੀਤਾ। ਖਾਲਸੇ ਨੇ ਹਰ ਜ਼ੁਲਮ ਦਾ ਡਟ ਕੇ ਮੁਕਾਬਲਾ ਕੀਤਾ।

ਬਾਬਾ ਬੰਦਾ ਸਿੰਘ ਬਹਾਦਰ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਸ਼ੀਰਵਾਦ ਦੇ ਕੇ ਸਿੱਖਾਂ ਨਾਲ ਪੰਜਾਬ ਦੀ ਧਰਤੀ ਨੂੰ ਜ਼ਾਲਮ ਰਾਜ ਤੋਂ ਅਜ਼ਾਦ ਕਰਵਾਉਣ ਲਈ ਭੇਜਿਆ ਸੀ। ਬਾਬਾ ਬੰਦਾ ਸਿੰਘ ਬਹਾਦਰ ਨੇ ਜ਼ਾਲਮਾਂ ਨੂੰ ਸੋਧ ਕੇ ਪੰਜਾਬ ਦੀ ਧਰਤੀ 'ਤੇ ਪਹਿਲੀ ਵਾਰ ਅਜ਼ਾਦ ਰਾਜ ਕਾਇਮ ਕੀਤਾ। ਧਾੜਵੀ ਭਾਵੇਂ ਫੇਰ ਵੀ ਭਾਰਤ ਵਾਸੀਆਂ ਨੂੰ ਲੁੱਟਣ ਦੀ ਮਨਸ਼ਾ ਨਾਲ ਆਉਂਦੇ ਰਹੇ ਪਰ ਇਹ ਪੰਜਾਬ ਦੇ ਸੂਰਬੀਰਾਂ ਤੋਂ ਮੂੰਹ ਦੀ ਖਾ ਕੇ ਵਾਪਸ ਮੁੜਦੇ ਰਹੇ। ੧੨ ਮਿਸਲਾਂ ਦੇ ਖਾਲਸਈ ਰਾਜ ਅਤੇ ਰਾਖੀ ਸਿਸਟਮ ਨੇ ਅਜ਼ਾਦੀ ਦੀ ਚਿਣਗ ਛੇੜ ਦਿੱਤੀ ਸੀ ਜਿਸ ਦੀ ਬਦੌਲਤ ਦੇਸ਼ ਵਾਸੀਆਂ ਦਾ ਆਪਣਾ ਰਾਜ "ਸਿੱਖ ਰਾਜ" ਕਾਇਮ ਹੋਇਆ ਸੀ। ਇਸ ਸਭ ਕਾਸੇ ਦਾ ਆਧਾਰ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਹੋਰ ਗੁਰੂ ਸਾਹਿਬਾਨ ਵੱਲੋਂ ਬਖ਼ਸ਼ਿਸ਼ ਗੁਰਮਤਿ ਫ਼ਲਸਫ਼ਾ ਹੀ ਸੀ।

ਅੰਗਰੇਜ਼ਾਂ ਦੀ ਆਮਦ ਨਾਲ ਉਨ੍ਹਾਂ ਨੇ ਭਾਰਤ 'ਤੇ ਆਪਣਾ ਰਾਜ ਜਮਾਉਣਾ ਸ਼ੁਰੂ ਕਰ ਦਿੱਤਾ ਸੀ। ਪਰ ਇੱਥੇ ਇਹ ਗੱਲ ਵੀ ਨੋਟ ਕਰਨ ਵਾਲੀ ਹੈ ਕਿ ਪੰਜਾਬ ਵਾਸੀਆਂ ਨੇ ਦੂਜਿਆਂ ਦੇ ਮੁਕਾਬਲੇ ਬਹੁਤ ਘੱਟ ਸਮਾਂ ਗ਼ੁਲਾਮੀ ਨੂੰ ਸਹਿਣ ਕੀਤਾ। ਮੁਗ਼ਲਾਂ ਤੋਂ

ਬਾਅਦ ਦੇਸ਼ ਕੌਮ ਦੀ ਅਜ਼ਾਦੀ ਖੋਹਣ ਵਾਲੇ ਦੁਨੀਆ ਦੀ ਸਭ ਤੋਂ ਚਲਾਕ ਮੰਨੀ ਜਾਂਦੀ ਕੌਮ ਅੰਗਰੇਜ਼ ਹੀ ਸਨ। ਅੰਗਰੇਜ਼ਾਂ ਤੋਂ ਭਾਰਤ ਨੂੰ ਅਜ਼ਾਦ ਕਰਵਾਉਣ ਲਈ ਜਿਨ੍ਹਾਂ ਦੇਸ਼ ਵਾਸੀਆਂ ਨੇ ਸੰਘਰਸ਼ ਦਾ ਮੁੱਢ ਬੰਨਿਆਂ ਉਨ੍ਹਾਂ ਦੀ ਦਾਸਤਾਨ ਪੰਜਾਬੀਆਂ, ਖਾਸ ਕਰਕੇ ਨਾਨਕ ਨਾਮ ਲੇਵਾ ਸਿੱਖਾਂ ਦੇ ਜ਼ਿਕਰ ਤੋਂ ਬਗੈਰ ਅਧੂਰੀ ਹੈ। ਸਰਦਾਰ ਸ਼ਾਮ ਸਿੰਘ ਅਟਾਰੀ, ਮਹਾਰਾਣੀ ਜਿੰਦਾਂ, ਬਾਬਾ ਬੀਰ ਸਿੰਘ ਨੌਰੰਗਾਬਾਦੀ, ਭਾਈ ਮਹਾਰਾਜ ਸਿੰਘ ਦਾ ਯੋਗਦਾਨ ਅਤੇ ਕੁਰਬਾਨੀ ਵਰਣਨਯੋਗ ਹਨ। ਅੰਗਰੇਜ਼ਾਂ ਵਿਰੁੱਧ ਨਾ-ਮਿਲਵਰਤਨ ਲਹਿਰ ਸਭ ਤੋਂ ਪਹਿਲਾਂ ਬਾਬਾ ਰਾਮ ਸਿੰਘ ਜੀ ਦੀ ਅਗਵਾਈ ਵਿਚ ਸਿੱਖਾਂ ਨੇ ਚਲਾਈ।

ਜਨਰਲ ਮੋਹਨ ਸਿੰਘ ਅਜ਼ਾਦ ਹਿੰਦ ਫੌਜ ਦੇ ਮੁੱਢਲੇ ਸੰਸਥਾਪਕਾਂ 'ਚੋਂ ਇਕ ਵਰਣਨਯੋਗ ਸਿੱਖ ਸ਼ਖ਼ਸੀਅਤ ਹਨ। ਬਹੁਤ ਹੀ ਘੱਟ ਗਿਣਤੀ ਵਿਚ ਹੋਣ ਦੇ ਬਾਵਜੂਦ ਵੀ ਸਿੱਖਾਂ ਦੀਆਂ ਕੁਰਬਾਨੀਆਂ ਦੀ ਪ੍ਰਤੀਸ਼ਤ ਨੂੰ ਦੇਖ ਕੇ ਇਤਿਹਾਸਕਾਰ ਅਸ਼-ਅਸ਼ ਕਰ ਉੱਠਦੇ ਹਨ। ਅੰਗਰੇਜ਼ ਸਾਮਰਾਜਵਾਦੀਆਂ ਵੱਲੋਂ ਖੋਹੇ ਗਏ ਸਰਬ-ਕਲਿਆਣਕਾਰੀ ਖਾਲਸਾ ਰਾਜ ਨੂੰ ਮੁੜ ਕਾਇਮ ਕਰਨ ਲਈ ਯਥਾ ਸੰਭਵ ਭਰਵੇਂ ਹੀਲੇ -ਵਸੀਲੇ ਕੀਤੇ ਗਏ। ਭਾਵੇਂ ਉਨ੍ਹਾਂ ਯਤਨਾਂ ਦਾ ਤਤਕਾਲ ਕੋਈ ਫ਼ਲ ਪ੍ਰਾਪਤ ਨਹੀਂ ਸੀ ਹੋਇਆ ਪਰ ਇਨ੍ਹਾਂ ਯਤਨਾਂ ਲਈ ਜੋ ਇਤਿਹਾਸ ਸਿਰਜਿਆ ਗਿਆ ਉਹ ਆਉਣ ਵਾਲੇ ਅਜ਼ਾਦੀ ਘੁਲਾਟੀਆਂ ਲਈ ਪ੍ਰੇਰਨਾ ਸ੍ਰੋਤ ਸਿੱਧ ਹੋਇਆ। ਇਹ ਪੰਜਾਬ ਵਾਸੀ ਨਾਨਕ ਨਾਮ ਲੇਵਾ ਸਿੱਖਾਂ ਨੇ ਦੇਸ਼ ਨੂੰ ਅਜ਼ਾਦ ਕਰਵਾ ਕੇ ਹੀ ਦਮ ਲਿਆ ਜਿਸ ਦਾ ਇਨ੍ਹਾਂ ਨੂੰ ਅਜ਼ਾਦੀ ਵਾਲੇ ਦਿਨ ਵੀ ਭਾਰੀ ਹਰਜ਼ਾਨਾ ਭਰਨਾ ਪਿਆ। ਜਦੋਂ ੧੫ ਅਗਸਤ, ੧੯੪੭ ਈ. ਨੂੰ ਸਾਰਾ ਦੇਸ਼ ਅਜ਼ਾਦੀ ਦਾ ਜਸ਼ਨ ਮਨਾ ਰਿਹਾ ਸੀ ਉਸ ਸਮੇਂ ਪੰਜਾਬ ਵਾਸੀ ਆਪਣੇ ਜਾਨੋ ਪਿਆਰੇ ਪੰਜਾਬ ਦੇ ਹੋਏ ਟੋਟਿਆਂ ਦਾ ਦੁੱਖ ਨੰਗੇ ਪਿੰਡੇ ਝੱਲ ਰਹੇ ਸਨ। ਉਨ੍ਹਾਂ ਨੂੰ ਜਾਨੋ ਪਿਆਰੇ ਇਤਿਹਾਸਿਕ ਗੁਰਦੁਆਰਾ ਸਾਹਿਬਾਨ ਨਾਲੋਂ ਵਿਛੋੜਿਆ ਜਾ ਰਿਹਾ ਸੀ। ਉਹ ਕਤਲ-ਓ-ਗਾਰਦ ਦਾ ਸ਼ਿਕਾਰ ਹੋ ਕੇ ਆਪਣੇ ਪਰਵਾਰਾਂ ਨਾਲੋਂ ਵਿਛੜ ਰਹੇ ਸਨ। ਘਰੋਂ-ਬੇਘਰ ਹੋ ਕੇ ਆਪਣੇ ਪਰਵਾਰਾਂ ਲਈ ਸੁਰੱਖਿਅਤ ਥਾਵਾਂ ਲੱਭਦੇ ਫਿਰ ਰਹੇ ਸਨ।

ਅਜ਼ਾਦੀ ਦੇ ਮਗਰੋਂ ਵੀ ਕੁਝ ਸਮਾਂ ਬੀਤਣ 'ਤੇ ਸਿੱਖਾਂ ਵੱਲੋਂ ਦਿੱਤੀਆਂ ਕੁਰਬਾਨੀਆਂ ਨੂੰ ਵਿਸਾਰ ਕੇ ਇਨ੍ਹਾਂ ਨੂੰ ਦੂਜੇ ਦਰਜੇ ਦੇ ਸ਼ਹਿਰੀ ਹੋਣ ਦਾ ਅਹਿਸਾਸ ਕਰਾਉਣ ਦੀ ਅਕ੍ਰਿਤਘਣਤਾ ਵਾਲੀ ਪ੍ਰਕ੍ਰਿਆ ਸ਼ੁਰੂ ਕਰ ਦਿੱਤੀ ਗਈ। ਹੱਕ ਸੱਚ ਦੀ ਲੜਾਈ ਅੱਜ ਵੀ ਸਿੱਖਾਂ ਵੱਲੋਂ ਜਾਰੀ ਹੈ। ਇਹ ਸ਼ਾਂਤਮਈ ਢੰਗ ਨਾਲ ਦੇਸ਼ ਦੀ ਮੁੱਖ ਧਾਰਾ ਨਾਲ ਜੁੜੇ ਰਹਿ ਕੇ ਰੋਸ ਪ੍ਰਗਟਾਉਂਦੇ ਆ ਰਹੇ ਹਨ। ਰਾਜ ਗੱਦੀ ਦਾ ਸੁਖ ਭੋਗ ਰਹੇ ਸਿਆਸਤਦਾਨਾਂ ਨੂੰ ਇਹ ਕਦੇ ਵੀ ਨਹੀਂ ਭੁੱਲਣਾ ਚਾਹੀਦਾ ਕਿ ਉਹ ਸਿੱਖਾਂ ਵੱਲੋਂ ਆਪਣੀਆਂ ਜਾਨਾਂ ਵਾਰ ਕੇ ਮਹਿੰਗੇ ਭਾਅ ਲਈ ਅਜ਼ਾਦੀ ਕਾਰਨ ਹੀ ਅੱਜ ਰਾਜ ਸੱਤਾ ਦਾ ਸੁਖ ਮਾਣ ਰਹੇ ਹਨ। ਆਓ ! ਆਪਣੇ ਸ਼ਹੀਦਾਂ ਪ੍ਰਤੀ ਆਪਣੀ ਸ਼ਰਧਾ ਦਾ ਇਜ਼ਹਾਰ ਕਰਦੇ ਹੋਏ ਉਨ੍ਹਾਂ ਦਾ ਪੂਰਨ ਸਤਿਕਾਰ ਕਰੀਏ। ਉਨ੍ਹਾਂ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਹਮੇਸ਼ਾਂ ਹੱਕ ਸੱਚ ਦੀ ਅਵਾਜ਼ ਬੁਲੰਦ ਕਰੀਏ, ਤਾਂ ਕਿ ਉਹ ਸਾਡੇ ਵਾਸਤੇ ਹਮੇਸ਼ਾਂ ਲਈ ਪ੍ਰੇਰਨਾ ਸ੍ਰੋਤ ਬਣੇ ਰਹਿਣ। ਤਾਂ ਹੀ ਅਸੀਂ ਹਮੇਸ਼ਾਂ ਲਈ ਅਜ਼ਾਦੀ ਦਾ ਨਿੱਘ ਅਤੇ ਰਾਜ ਸੱਤਾ ਦਾ ਸੁਖ ਪ੍ਰਾਪਤ ਕਰਦੇ ਰਹਿ ਸਕਦੇ ਹਾਂ। ■

# ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦ੍ਰਿਸ਼ਟੀ ਵਿਚ ਆਦਰਸ਼ ਰਾਜਨੇਤਾ

*-ਡਾ. ਰਾਜਿੰਦਰ ਸਿੰਘ ਕੁਰਾਲੀ**

ਸਿੱਖ ਧਰਮ ਰਾਜਨੀਤੀ ਤੋਂ ਉਪਰਾਮ ਨਹੀਂ ਸਗੋਂ ਰਾਜਨੀਤੀ ਦਾ ਮੰਥਨ ਕਰ ਕੇ ਲੋਕਾਂ ਅੰਦਰ ਚੇਤਨਾ ਦਾ ਪਸਾਰ ਕਰਦਾ ਹੈ। ਸਿੱਖ ਧਰਮ ਅਨੁਸਾਰ ਰਾਜਨੀਤੀ ਮਨਮਾਨੀਆਂ ਦਾ ਸਾਧਨ ਨਹੀਂ ਫ਼ਰਜ਼ਾਂ ਦਾ ਅਹਿਸਾਸ ਹੈ। ਜਨਤਾ ਨੂੰ ਵਧੀਆ ਰਾਜ ਪ੍ਰਬੰਧ ਦੇਣ ਦੀ ਪ੍ਰਤੀਬੱਧਤਾ ਹੈ। ਸਮਾਜ ਅੰਦਰ ਭੇਦ-ਭਾਵ ਦਾ ਖ਼ਾਤਮਾ ਤੇ ਮਿਲਵਰਤਨ ਦਾ ਅਗਾਜ਼ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸੰਸਾਰ ਨੂੰ ਨਕਾਰਨ ਦੀ ਥਾਂ ਸੁਧਾਰਨ ਦਾ ਸੁਹਿਰਦ ਯਤਨ ਕੀਤਾ। ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਘਰ-ਬਾਰ ਛੱਡਣ ਦਾ ਨਹੀਂ ਸੰਸਾਰ ਨੂੰ ਮਿਲਣ ਤੇ ਮਾਨਵੀ ਸੰਬੰਧਾਂ ਨੂੰ ਸੁਹਾਵਣੇ ਬਣਾਉਣ ਦਾ ਮਹਾਨ ਕਾਰਨਾਮਾ ਹੈ।

ਗੁਰੂ ਸਾਹਿਬ ਨੇ ਮਨੁੱਖ ਦੀਆਂ ਸਮੱਸਿਆਵਾਂ ਦੇ ਕਾਰਨਾਂ ਨੂੰ ਸਮਝਿਆ ਤੇ ਇਨ੍ਹਾਂ ਦੇ ਨਿਵਾਰਨ ਦਾ ਹਰ ਸੰਭਵ ਯਤਨ ਕੀਤਾ। ਗੁਰੂ ਮਿਸ਼ਨ ਸੁੱਚੀ ਕਿਰਤ ਦਾ ਸਤਿਕਾਰ, ਮਾਨਵਤਾ ਨਾਲ ਪਿਆਰ ਤੇ ਕੁਰੀਤੀਆਂ ਦੇ ਸੁਧਾਰ ਦਾ ਇਕਰਾਰ ਹੈ। ਗੁਰੂ ਸਾਹਿਬ ਦੇ ਹੱਥ ਦੁਖੀਆਂ ਦੇ ਹੰਝੂ ਪੂੰਝਣ ਦੇ ਨਾਲ ਨਾਲ ਹਕੂਮਤ ਦੇ ਜ਼ੁਲਮ ਦੇ ਵਿਰੋਧ ਲਈ ਵੀ ਉੱਠਦੇ ਹਨ। ਮਨੁੱਖੀ ਸਮਾਜ ਤੇ ਜੀਵਨ-ਸ਼ੈਲੀ 'ਤੇ ਰਾਜਨੀਤੀ ਦਾ ਗਹਿਰਾ ਅਸਰ ਪੈਂਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸਮਾਂ ਰਾਜਨੀਤੀ ਵਿਚ ਵੱਡੀ ਉਥਲ-ਪੁਥਲ ਦਾ ਸਮਾਂ ਸੀ। ਇਸਤਰੀ ਦਾ ਸਨਮਾਨ ਤੇ ਪੁਰਸ਼ ਦੀ ਜਾਨ ਸਲਾਮਤ ਨਹੀਂ ਸੀ। ਰਾਜਨੀਤਕ ਅਧੋਗਤੀ ਵਿਚ ਜਨਤਾ ਦਾ ਕਿਰਦਾਰ ਵੀ ਗਿਰ ਜਾਂਦਾ ਹੈ। ਰਾਜਾ ਤੇ ਪਰਜਾ ਸਭ ਭ੍ਰਿਸ਼ਟ ਹੋ ਜਾਂਦੇ ਹਨ। ਭੈੜੇ ਕੰਮ ਕਰਨ ਵਿਚ ਸ਼ਰਮ ਤੇ ਝਿਜਕ ਖ਼ਤਮ ਹੋ ਜਾਂਦੀ ਹੈ। ਸਭ ਪਾਸੇ ਕੂੜ ਪ੍ਰਧਾਨ ਹੋ ਜਾਂਦਾ ਹੈ— *ਸਰਮ ਧਰਮ ਕਾ ਡੇਰਾ ਦੂਰਿ॥ ਨਾਨਕ ਕੂੜੁ ਰਹਿਆ ਭਰਪੂਰਿ॥*

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿੱਚੋਂ ਆਦਰਸ਼ ਰਾਜਨੇਤਾ ਦੇ ਨਕਸ਼ ਤਲਾਸ਼ੇ ਜਾ ਸਕਦੇ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਰਾਜਨੀਤੀ ਦੇ ਮਹੱਤਵ ਤੇ ਇਸ ਦੇ ਸਮਾਜ 'ਤੇ ਪੈ ਰਹੇ ਭੈੜੇ ਪ੍ਰਭਾਵ ਨੂੰ ਦੇਖਦਿਆਂ ਸਿਆਸੀ ਨਿਘਾਰ ਵਿਰੁੱਧ ਮਹੱਤਵਪੂਰਨ ਭੂਮਿਕਾ ਨਿਭਾਈ ਤੇ ਸ਼ੋਸ਼ਣ ਦਾ ਸ਼ਿਕਾਰ ਬਣੇ ਲੋਕਾਂ ਨਾਲ ਧਿਰ ਬਣ ਕੇ ਖੜ੍ਹੇ ਹੋਏ। ਮਨੁੱਖ ਦੁਆਰਾ ਪੈਦਾ ਕੀਤੀਆਂ ਸਮੱਸਿਆਵਾਂ ਉਸ ਦੀ ਲਾਲਸਾ, ਵਾਸ਼ਨਾ, ਈਰਖਾ ਤੇ ਹੰਕਾਰ ਦਾ ਸਿੱਟਾ

**ਟੀਚਰ ਕਾਲੋਨੀ, ਵਾਰਡ ਨੰ. ੧੧, ਕੁਰਾਲੀ,੧੪੦੧੦੩; ਜ਼ਿਲ੍ਹਾ ਸਾਹਿਬਜ਼ਾਦਾ ਅਜੀਤ ਸਿੰਘ ਨਗਰ। ਮੋ. +੯੧੭੦੦੯੩੫੬੬੦੭*

ਹੁੰਦੀਆਂ ਹਨ। ਆਪਣੀਆਂ ਕਾਮਨਾਵਾਂ ਦੀ ਪੂਰਤੀ ਲਈ ਮਨੁੱਖ ਸਮੇਂ ਤੇ ਸਥਾਨ ਅਨੁਸਾਰ ਤਰੀਕੇ ਤੇ ਸਾਧਨ ਬਦਲਦਾ ਰਹਿੰਦਾ ਹੈ ਪਰ ਉਸ ਦੀ ਮਾਨਸਿਕਤਾ ਨਹੀਂ ਬਦਲਦੀ। ਇਹ ਸਮੱਸਿਆਵਾਂ ਮਾਰੂਥਲ ਦੇ ਤੂਫਾਨ ਵਾਂਗ ਹਰ ਯੁੱਗ ਵਿਚ ਉਭਰਦੀਆਂ ਰਹਿੰਦੀਆਂ ਹਨ। ਇਸ ਕਰਕੇ ਗੁਰੂ ਨਾਨਕ ਸਾਹਿਬ ਦੇ ਰਾਜਨੀਤੀ ਪ੍ਰਤੀ ਦ੍ਰਿਸ਼ਟੀਕੋਣ ਨੂੰ ਸਮਕਾਲੀ ਮੱਧਕਾਲ ਤਕ ਸੀਮਤ ਕਰ ਕੇ ਦੇਖਣ ਦੀ ਥਾਂ ਮਨੁੱਖੀ ਸੁਭਾਅ ਦੀਆਂ ਸਦੀਵੀ ਬਿਰਤੀਆਂ ਨਾਲ ਜੋੜ ਕੇ ਦੇਖਣ ਦੀ ਕਿਤੇ ਵਧੇਰੇ ਲੋੜ ਹੈ। ਇਸ ਕਰ ਕੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਦਾ ਘੇਰਾ ਸਮੇਂ ਤੇ ਸਥਾਨ ਦੀ ਸੀਮਾ ਤੋਂ ਮੁਕਤ ਹੋ ਕੇ ਵਿਆਪਕ ਤੇ ਸਰਬਕਾਲੀ ਹੋ ਜਾਂਦਾ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਕੋਲ ਜ਼ਿੰਦਗੀ ਦਾ ਵਿਸ਼ਾਲ ਅਨੁਭਵ ਤੇ ਮਨੁੱਖਤਾ ਪ੍ਰਤੀ ਪ੍ਰੇਮ ਤੇ ਜ਼ਿੰਮੇਵਾਰੀ ਦੀ ਭਾਵਨਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਾਕਮ ਵਰਗ ਦੇ ਰੰਗ-ਤਮਾਸ਼ਿਆਂ ਵਿਚ ਗ਼ਲਤਾਨ ਹੋਣ ਤੇ ਪਦਾਰਥਾਂ ਦੇ ਭੰਡਾਰ ਇਕੱਠੇ ਕਰਨ ਦੀਆਂ ਬਿਰਤੀਆਂ ਨੂੰ ਨਕਾਰਿਆ। ਅਜਿਹੇ ਹਾਕਮਾਂ ਦੀ ਕਰਮ ਭੂਮੀ ਲੋਕ-ਕਲਿਆਣ ਦੀ ਥਾਂ ਵਿਲਾਸਤਾ ਤੇ ਰਣ ਖੇਤਰ ਵਿਚ ਤਬਦੀਲ ਹੋ ਜਾਂਦੀ ਹੈ। ਲੁੱਟਮਾਰ ਪ੍ਰਧਾਨ ਹੋ ਜਾਂਦੀ ਹੈ। ਰਾਜੇ ਕਸਾਈ ਦਾ ਰੂਪ ਧਾਰ ਲੈਂਦੇ ਹਨ। ਮਨੁੱਖਤਾ ਦੇ ਉੱਚੇ ਮਿਆਰ ਖੰਭ ਲਾ ਕੇ ਉੱਡ ਜਾਂਦੇ ਹਨ। ਸਚਾਈ ਤੇ ਨੇਕੀ ਦਾ ਚੰਦ ਇਸ ਅਰਾਜਕਤਾ ਵਿਚ ਅਲੋਪ ਹੋ ਜਾਂਦਾ ਹੈ। ਜਨਤਾ ਨੂੰ ਇਸ ਅੰਧਕਾਰ ਵਿੱਚੋਂ ਬਾਹਰ ਆਉਣ ਦਾ ਮਾਰਗ ਨਹੀਂ ਲੱਭਦਾ:

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ॥*
*ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੫)*

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਬਾਦਸ਼ਾਹ ਨੂੰ ਰੱਬ ਵੱਲੋਂ ਥਾਪਿਆ ਮੰਨਿਆ ਜਾਂਦਾ ਸੀ ਤੇ ਪਰਜਾ ਉਸ ਦਾ ਹਰ ਹੁਕਮ ਮੰਨਦੀ ਸੀ। ਅਬੁਲ ਫਜ਼ਲ ਅਨੁਸਾਰ ਬਾਦਸ਼ਾਹ ਰੱਬ ਵੱਲੋਂ ਨਿਕਲਿਆ ਪ੍ਰਕਾਸ਼ ਤੇ ਸੂਰਜ ਦੀ ਕਿਰਨ ਹੈ। ਉਸ ਵਿਚ ਸਧਾਰਨ ਮਨੁੱਖ ਨਾਲੋਂ ਹਜ਼ਾਰਾਂ ਗੁਣ ਵੱਧ ਕੇ ਹੁੰਦੇ ਹਨ। ਰਾਜੇ ਅੰਦਰ ਫ਼ਰਜ਼ਾਂ ਦਾ ਅਹਿਸਾਸ, ਹੌਸਲਾ, ਦਇਆ ਤੇ ਮਨੁੱਖਾਂ ਨਾਲ ਸਮਾਨ ਵਿਵਹਾਰ ਦਾ ਵਿਸ਼ੇਸ਼ ਗੁਣ ਹੋਣਾ ਜ਼ਰੂਰੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਬਾਦਸ਼ਾਹ ਨੂੰ ਰੱਬ ਵੱਲੋਂ ਲੋਕਾਂ 'ਤੇ ਰਾਜ ਕਰਨ ਲਈ ਥਾਪਿਆ ਵਿਸ਼ੇਸ਼ ਮਨੁੱਖ ਨਹੀਂ ਮੰਨਦੇ। ਸ੍ਰੀ ਗੁਰੂ ਨਾਨਕ ਦੇਵ ਜੀ ਅਨੁਸਾਰ ਹਰ ਮਨੁੱਖ ਅੰਦਰ ਰੱਬੀ ਜੋਤ ਦਾ ਵਿਗਾਸ ਹੈ। ਗੁਰੂ ਨਾਨਕ ਸਾਹਿਬ ਕੋਲ "ਰਾਣਾ ਰੰਕ ਬਰਾਬਰੀ" ਦੀ ਸਮਦ੍ਰਿਸ਼ਟੀ ਸੀ। ਗੁਰੂ ਸਾਹਿਬ ਫ਼ਰਜ਼ਾਂ ਤੋਂ ਬੇਮੁਖ ਹੋ ਕੇ ਐਸ਼-ਪ੍ਰਸਤੀ ਜਾਂ ਤਾਨਾਸ਼ਾਹੀ ਦੇ ਰਾਹ ਤੁਰੇ ਬਾਦਸ਼ਾਹ ਤੇ ਉਸ ਦੇ ਭ੍ਰਿਸ਼ਟ ਅਹਿਲਕਾਰਾਂ ਦੀ ਖੁੱਲ੍ਹ ਕੇ ਅਲੋਚਨਾ ਕਰਦੇ ਹਨ। ਗੁਰੂ ਸਾਹਿਬ ਨੇ ਰਾਜਿਆਂ ਨੂੰ ਲੋਕਾਂ ਦੀ ਰੱਤ ਪੀਣ ਵਾਲੇ ਤੇ ਅਹਿਲਕਾਰਾਂ ਨੂੰ ਕੁੱਤੇ ਆਖ ਕੇ ਝੰਜੋੜਿਆ।

ਗੁਰੂ ਸਾਹਿਬ ਦੀ ਨਜ਼ਰ ਵਿਚ ਕੋਈ ਜਾਤ ਜਾਂ ਰੁਤਬੇ ਕਾਰਨ ਵੱਡਾ ਨਹੀਂ। *"ਸਭਨਾ ਜੀਆ ਕਾ ਇਕੁ ਦਾਤਾ"* ਦੇ ਸੱਚ ਨੂੰ ਸਵੀਕਾਰ ਕਰ ਕੇ, ਸਭ ਨਾਲ ਪਿਆਰ ਤੇ ਇਕ ਸਮਾਨ ਵਿਵਹਾਰ ਕਰਨ ਦੀ ਲੋੜ ਹੈ। ਰਾਜੇ ਅਕਸਰ ਸ਼ਕਤੀ ਤੇ ਧਨ-ਦੌਲਤ ਦੇ ਗੁਮਾਨ ਵਿਚ ਡੁੱਬ ਜਾਂਦੇ ਹਨ। ਗੁਰੂ ਸਾਹਿਬ ਅਨੁਸਾਰ ਮੋਤੀਆਂ ਨਾਲ ਬਣੇ ਭਵਨ, ਹੀਰੇ ਨਾਲ ਜੜੇ ਫਰਸ਼, ਕੀਮਤੀ ਲਾਲਾਂ ਨਾਲ ਸ਼ਿੰਗਾਰੇ ਪਲੰਘ 'ਤੇ ਮਣੀ ਵਾਂਗ ਚਮਕਦੇ ਮੁਖ ਵਾਲੀ ਬੇਹੱਦ ਖ਼ੂਬਸੂਰਤ ਇਸਤਰੀ ਦਾ ਸਾਥ ਸਭ ਅਕਾਲ ਪੁਰਖ ਨਾਲ ਮਿਲਾਪ ਦੇ ਮਹਾਂ ਅਨੰਦ ਦੀ ਤੁਲਨਾ ਵਿਚ ਨੀਵੀਂ ਪੱਧਰ ਦੇ ਆਕਰਸ਼ਣ ਹਨ। ਵਿਲਾਸਤਾ ਪਤਨ ਵੱਲ ਤੇ ਰੂਹਾਨੀ ਅਨੰਦ ਉਥਾਨ ਵੱਲ ਲੈ ਕੇ ਜਾਂਦਾ ਹੈ। ਇਹ ਮਨੁੱਖੀ ਸੋਚ ਨੂੰ ਉਦਾਰਤਾ, ਸਮਾਨਤਾ ਤੇ ਪਰਉਪਕਾਰ ਦੀ ਸੁੰਦਰਤਾ ਨਾਲ ਭਰ ਦਿੰਦਾ ਹੈ। ਬਾਦਸ਼ਾਹ ਨੂੰ ਰੰਗ-ਤਮਾਸ਼ਿਆਂ ਦੀ ਥਾਂ ਫ਼ਰਜ਼ ਪਛਾਣਨ ਦੀ ਲੋੜ ਹੈ। ਤਖਤ ਦਾ ਅਧਿਕਾਰ ਜੱਦੀ ਨਹੀਂ ਯੋਗਤਾ ਅਨੁਸਾਰ ਹੋਣਾ ਚਾਹੀਦਾ ਹੈ। ਗੁਰੂ ਸਾਹਿਬ ਨੇ ਆਪਣੇ ਪੁੱਤਰਾਂ ਦੀ ਥਾਂ ਭਾਈ ਲਹਿਣਾ ਜੀ ਵਿਚ ਸਦਗੁਣਾਂ ਦੇ ਹੁਸਨ ਨੂੰ ਨਿਹਾਰਦਿਆਂ ਗੁਰਿਆਈ ਦੇ ਕੇ ਮਹਾਨ ਪਰੰਪਰਾ ਦਾ ਅਗਾਜ਼ ਕੀਤਾ। ਇੱਥੇ ਯੋਗਤਾ ਰਿਸ਼ਤਿਆਂ ਤੋਂ ਵੱਡੀ ਹੈ ਤੇ ਰੁਤਬਾ ਜ਼ਿੰਮੇਵਾਰੀ ਨਾਲ ਜੁੜਿਆ ਹੋਇਆ ਹੈ। ਮੈਂ ਤੋਂ ਸਰਬੱਤ ਵੱਲ ਦੀ ਯਾਤਰਾ ਸਿੱਖੀ ਦੀ ਪਛਾਣ ਤੇ ਸੁਹੱਪਣ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਲਈ ਧਰਮ ਦੇ ਚਿੰਨ੍ਹ, ਪਹਿਰਾਵਾ, ਰਸਮਾਂ ਜਾਂ ਰਾਜਨੀਤਕ ਅਹੁਦੇ ਮਹੱਤਵਪੂਰਨ ਨਹੀਂ ਹਨ। ਮਨੁੱਖ ਦੀ ਪ੍ਰਧਾਨਤਾ ਦਾ ਆਧਾਰ ਉਸ ਦਾ ਨਿਰਮਲ ਚਰਿੱਤਰ ਤੇ ਜੀਵਨ ਮੁੱਲ ਹਨ। "ਸੱਚ ਨੂੰ ਵਰਤ, ਸੰਤੋਖ ਨੂੰ ਤੀਰਥ, ਗਿਆਨ ਤੇ ਧਿਆਨ ਨੂੰ ਇਸ਼ਨਾਨ, ਦਇਆ ਨੂੰ ਦੇਵਤਾ ਤੇ ਖਿਮਾ ਕਰਨ ਨੂੰ ਮਾਲਾ ਜਪਣ ਸਮਾਨ ਸਮਝਣ ਵਾਲਾ ਮਨੁੱਖ ਸਹੀ ਅਰਥਾਂ ਵਿਚ ਪ੍ਰਧਾਨ ਹੈ।" ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਜ਼ਰ ਵਿਚ ਜਨਤਾ ਦੇ ਦੁੱਖ-ਦਰਦ ਨੂੰ ਸਮਝਣ, ਜਾਤੀ ਤੇ ਮਜ਼੍ਹਬੀ ਭੇਦਭਾਵ ਤੋਂ ਮੁਕਤ ਹੋ ਕੇ ਜਨਤਾ ਦੇ ਕਲਿਆਣ ਲਈ ਕੰਮ ਕਰਨ ਵਾਲਾ ਆਗੂ ਸਮੇਂ ਦੀ ਲੋੜ ਹੈ। ਹਾਕਮ ਲਈ ਇਸਤਰੀ ਦਾ ਸਨਮਾਨ, ਮਨੁੱਖੀ ਅਧਿਕਾਰਾਂ ਦੀ ਰਾਖੀ ਤੇ ਸਮਾਜਿਕ ਨਿਆਂ ਦੀ ਸਥਾਪਨਾ ਨੂੰ ਪ੍ਰਮੁੱਖਤਾ ਦੇਣੀ ਚਾਹੀਦੀ ਹੈ। ਲੋਕਾਂ ਵਿਚ ਸਹਿਯੋਗ ਤੇ ਸਮਾਨਤਾ ਦੀ ਭਾਵਨਾ ਚੰਗੇ ਰਾਜ ਦੀ ਨਿਸ਼ਾਨੀ ਹੈ। ਸਿੱਖ ਰਾਜਨੀਤੀ ਦੇ ਆਦਰਸ਼ ਬਾਬਾ ਬੰਦਾ ਸਿੰਘ ਬਹਾਦਰ ਦੇ ਜ਼ੁਲਮ ਵਿਰੁੱਧ ਐਲਾਨ-ਏ-ਜੰਗ ਤੇ ਅਠਾਰ੍ਹਵੀਂ ਸਦੀ ਦੇ ਸਿੱਖ ਯੋਧਿਆਂ ਦੇ ਸੰਗਰਾਮ ਵਿੱਚੋਂ ਰੂਪਮਾਨ ਹੁੰਦੇ ਹਨ। ਬਾਬਾ ਬੰਦਾ ਸਿੰਘ ਬਹਾਦਰ ਨੇ ਕਿਸਾਨਾਂ ਨੂੰ ਜ਼ਮੀਨਾਂ ਦੇ ਮਾਲਕ ਬਣਾਇਆ। ਅਠਾਰ੍ਹਵੀਂ ਸਦੀ ਦੇ ਸਿੱਖ ਯੋਧਿਆਂ ਨੇ ਦੇਗ ਚਲਾਈ, ਤੇਗ ਵਾਹੀ ਅਤੇ ਸਿਰਧੜ ਦੀ ਬਾਜ਼ੀ ਲਾ ਕੇ ਲੁੱਟਮਾਰ ਤੇ ਚੁੰਨੀਆਂ ਦੀ ਬੇਪਤੀ ਕਰਨ ਵਾਲੇ ਧਾੜਵੀਆਂ ਦਾ ਮੂੰਹ ਮੋੜਿਆ। ਆਪਣੇ ਖ਼ੂਨ ਦੇ ਪਿਆਸੇ ਦੁਸ਼ਮਣਾਂ ਦੀਆਂ

ਇਸਤਰੀਆਂ ਦਾ ਭੈਣਾਂ ਵਾਂਗ ਸਤਿਕਾਰ ਕੀਤਾ। ਮਹਾਰਾਜਾ ਰਣਜੀਤ ਸਿੰਘ ਦਾ ਰਾਜਪ੍ਰਬੰਧ ਯਾਦਗਾਰੀ ਸੀ। ਉਨ੍ਹਾਂ ਨੇ ਗੁਰੂ-ਚਰਨਾਂ ਦਾ ਓਟ ਆਸਰਾ ਤੱਕਦਿਆਂ ਦੁਖੀਆਂ ਦੇ ਦੁੱਖ ਦੂਰ ਕਰਨ ਦਾ ਹਰ ਸੰਭਵ ਯਤਨ ਕੀਤਾ। ਹਾਰੇ ਹੋਏ ਦੁਸ਼ਮਣਾਂ ਨਾਲ ਵੀ ਉਦਾਰਤਾ ਭਰਿਆ ਵਿਵਹਾਰ ਕੀਤਾ। ਭੇੜੀਏ ਸਮਾਨ ਖ਼ਤਰਨਾਕ ਵਿਦੇਸ਼ੀ ਹਮਲਾਵਰ ਪੰਜਾਬ ਵਿਚ ਵੜਨ ਤੋਂ ਕੰਬਣ ਲੱਗੇ। ਅੰਗਰੇਜ਼ਾਂ ਦੇ ਸਾਮਰਾਜ ਨੂੰ ਅੱਗੇ ਵੱਧਣ ਤੋਂ ਰੋਕ ਲਾਈ ਤੇ ਰਾਜ ਵਿਚ ਵਿਕਾਸ ਤੇ ਵਿੱਦਿਆ ਦਾ ਪਸਾਰ ਕੀਤਾ। ਸਮਾਜ ਵਿਚ ਸਾਂਝੀਵਾਲਤਾ ਦਾ ਵਾਤਾਵਰਨ ਉਸਾਰਨ ਵਿਚ ਵੱਡੀ ਸਫਲਤਾ ਹਾਸਲ ਕੀਤੀ। ਉਹ ਜ਼ਮੀਨਾਂ ਦਾ ਨਹੀਂ ਲੋਕਾਂ ਦੇ ਦਿਲਾਂ ਦੇ ਮਹਾਰਾਜਾ ਸੀ।

ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਨੂੰ ਸੱਚੇ ਪਾਤਸ਼ਾਹ ਵਜੋਂ ਰੂਪਮਾਨ ਕਰ ਕੇ ਵਿਸਮਾਦੀ ਰਾਜ ਦਾ ਸੰਕਲਪ ਸਾਹਮਣੇ ਰੱਖਦੇ ਹਨ। ਇਸ ਨਿਰਭਉ ਨਿਰਵੈਰੁ ਰਾਜ ਵਿਚ ਪਦਾਰਥ ਨਹੀਂ ਪ੍ਰੇਮ ਵਡਮੁੱਲਾ ਹੈ। ਚੰਦ, ਸੂਰਜ, ਤਾਰੇ, ਖੰਡ-ਬ੍ਰਹਿਮੰਡ, ਹਵਾ, ਪਾਣੀ, ਅਗਨੀ ਜਿਹੇ ਦੇਵਤੇ, ਸੁੰਦਰ ਨਾਰੀਆਂ, ਸਿਧ, ਬੁੱਧ, ਨਾਥ ਤੇ ਮਹਾਂਬਲੀ ਸੂਰਮੇ ਅਕਾਲ ਪੁਰਖ ਦੀ ਕੀਰਤੀ ਗਾ ਰਹੇ ਹਨ। ਅਕਾਲ ਪੁਰਖ ਦੀ ਅਸੀਮ ਸ਼ਕਤੀ ਅੱਗੇ ਦੁਨਿਆਵੀ ਬਾਦਸ਼ਾਹ ਦੀ ਸ਼ਕਤੀ ਤੁੱਛ ਤੇ ਕਾਲ ਦੇ ਦਾਇਰੇ ਦੀ ਮੁਥਾਜ ਹੈ। ਸਰਬਸ਼ਕਤੀਮਾਨ ਅਕਾਲ ਪੁਰਖ ਦੀ ਵਿਰਾਟਤਾ ਤੇ ਸਦੀਵਤਾ ਦਾ ਅਹਿਸਾਸ ਕਰਵਾ ਕੇ ਗੁਰੂ ਸਾਹਿਬ ਨੇ ਲੋਕਾਂ ਨੂੰ ਜ਼ਾਲਮ ਨਿਜ਼ਾਮ ਦੀ ਦਹਿਸ਼ਤ ਤੋਂ ਮੁਕਤ ਕਰਵਾਉਣ ਦਾ ਇਤਿਹਾਸਿਕ ਕਾਰਨਾਮਾ ਕੀਤਾ। ਇਸ ਨਾਲ ਸਿੱਖ ਧਰਮ ਰਬਾਬ ਤੋਂ ਨਗਾਰੇ ਤਕ ਸਫਰ ਕਰਦਾ ਹੈ। ਜ਼ੁਲਮੀ ਹਕੂਮਤ ਦਾ ਤਖਤਾ ਪਲਟਦਾ ਹੈ।

ਸ੍ਰੀ ਗੁਰੂ ਨਾਨਕ ਸਾਹਿਬ ਧਰਮ ਦੇ ਉੱਚੇ ਸਿਧਾਂਤਾਂ ਅਨੁਸਾਰ ਰਾਜਨੀਤੀ ਚਲਾਉਣ ਦੇ ਹਾਮੀ ਸਨ। ਧਰਮ ਨੂੰ ਰਾਜਨੀਤੀ ਲਈ ਵਰਤਣ ਦੇ ਉਹ ਸਖਤ ਵਿਰੋਧੀ ਸਨ। ਗੁਰੂ ਸਾਹਿਬ ਨੇ ਸਮੇਂ ਦੇ ਹਾਕਮ ਮੁਸਲਮਾਨਾਂ ਨੂੰ ਇਸਲਾਮ ਦੇ ਗੁਣਾਂ ਦੀ ਯਾਦ ਤਾਜ਼ਾ ਕਰਵਾਈ ਤੇ ਆਪਣੇ ਜਨਤਾ ਪ੍ਰਤੀ ਫ਼ਰਜ਼ਾਂ ਦਾ ਅਹਿਸਾਸ ਕਰਵਾਇਆ। "ਮਿਹਰ (ਦੂਜਿਆਂ ਪ੍ਰਤੀ ਰਹਿਮ) ਦੀ ਮਸੀਤ, ਰੱਬੀ ਹੋਂਦ ਦੇ ਯਕੀਨ ਦਾ ਮੁਸੱਲਾ, ਇਮਾਨਦਾਰੀ ਦੀ ਕਮਾਈ ਨੂੰ ਕੁਰਆਨ ਬਣਾਉਣ, ਜ਼ੁਲਮ, ਸ਼ੋਸ਼ਣ ਤੇ ਵਿਭਚਾਰ ਜਿਹੇ ਭੈੜੇ ਕੰਮਾਂ ਤੋਂ ਸ਼ਰਮ ਮਹਿਸੂਸ ਕਰਨ ਨੂੰ ਸੁੰਨਤ ਤੇ ਸੁਚੱਜੇ ਵਿਵਹਾਰ ਨੂੰ ਰੋਜਾ ਬਣਾਉਣ ਵਾਲਾ ਸੱਚਾ-ਸੁੱਚਾ ਮੁਸਲਮਾਨ ਹੈ।"

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਾਕਮਾਂ ਲਈ ਅਕਾਲ ਪੁਰਖ ਦੀ ਸੱਚੀ ਤੇ ਸਦੀਵੀ ਪਾਤਸ਼ਾਹੀ ਦਾ ਆਦਰਸ਼ ਰੂਪਮਾਨ ਕੀਤਾ। ਅਕਾਲ ਪੁਰਖ ਨਿਰਭਉ, ਨਿਰਵੈਰੁ ਤੇ ਨਿਰਪੱਖ ਹੈ। ਨੇਕ ਇਨਸਾਨਾਂ 'ਤੇ ਉਸ ਦੀ ਕਿਰਪਾ ਵਰਸਦੀ ਹੈ। ਭੈੜੇ ਕੰਮ ਕਰਨ ਵਾਲਿਆਂ ਲਈ ਅੰਤਮ ਨਿਆਂ ਦੀ ਚਿਤਾਵਨੀ ਹੈ। ਹਰ ਮਨੁੱਖ ਨੂੰ ਆਪਣਾ ਬੀਜਿਆ ਵੱਢਣਾ ਪੈਂਦਾ ਹੈ। ਅਕਾਲ ਪੁਰਖ ਦਾਤਾਂ ਦਿੰਦਾ ਥੱਕਦਾ ਨਹੀਂ

ਪਰੰਤੂ ਲੈਣ ਵਾਲੇ ਹੱਥ ਥੱਕ ਜਾਂਦੇ ਹਨ। ਰੱਬ ਦੀ ਉਦਾਰਤਾ ਦੇ ਦਰਵਾਜ਼ੇ ਸਭ ਲਈ ਖੁੱਲ੍ਹੇ ਹਨ।

ਸਮੇਂ ਦੇ ਧਾਰਮਿਕ ਆਗੂ ਰਾਜਸੀ ਆਗੂਆਂ ਨਾਲ ਗੱਠਜੋੜ ਕਰ ਕੇ ਜਾਇਦਾਦਾਂ ਤੇ ਸਹੂਲਤਾਂ ਮਾਣਦੇ ਰਹੇ ਹਨ। ਇਹ ਵਰਤਾਰਾ ਹੁਣ ਵੀ ਜਾਰੀ ਹੈ। ਗੁਰੂ ਸਾਹਿਬ ਨੇ ਹਾਕਮ ਜਮਾਤ ਤੋਂ ਸਹੂਲਤਾਂ ਹਾਸਲ ਕਰਨ ਦੀ ਥਾਂ ਸ਼ੋਸ਼ਣ ਦਾ ਸ਼ਿਕਾਰ ਬਣੀ ਜਨਤਾ ਦੀ ਬਾਂਹ ਫੜੀ ਤੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਮਹਾਨ ਕੁਰਬਾਨੀਆਂ ਦਿੱਤੀਆਂ। ਬਾਬਰ ਤੋਂ ਧਨ-ਦੌਲਤ ਲੈਣ ਦੀ ਥਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਦੀ ਕੈਦ ਤੋਂ ਨਿਰਦੋਸ਼ ਇਸਤਰੀ ਪੁਰਸ਼ਾਂ ਨੂੰ ਰਿਹਾਅ ਕਰਵਾਇਆ। ਸ੍ਰੀ ਗੁਰੂ ਨਾਨਕ ਦੇਵ ਜੀ ਰਾਜਨੀਤੀ ਨੂੰ ਭੋਗ ਦੀ ਥਾਂ ਉਪਯੋਗ ਵੱਲ ਮੋੜਦੇ ਹਨ। ਵਰਗ ਵੰਡ ਦੀ ਥਾਂ ਸਮਾਜ ਦੇ ਸਭ ਵਰਗਾਂ ਦੇ ਇਸਤਰੀ ਪੁਰਸ਼ਾਂ ਲਈ ਆਤਮ ਸਨਮਾਨ ਨਾਲ ਜਿਊਣ ਦਾ ਮਾਹੌਲ ਸਿਰਜਣਾ ਤੇ ਸੁੱਚੀ ਕਿਰਤ ਦਾ ਸਤਿਕਾਰ ਇਸ ਦੀ ਵਿਸ਼ੇਸ਼ਤਾ ਹੈ। ਬਾਦਸ਼ਾਹ ਨੂੰ ਸੱਚੇ ਪਾਤਸ਼ਾਹ ਅਕਾਲ ਪੁਰਖ ਵਾਂਗ ਉਦਾਰਤਾ ਤੇ ਸਮਾਨਤਾ ਨਾਲ ਜਨਤਾ ਦੇ ਕਲਿਆਣ ਲਈ ਸਮਰਪਿਤ ਹੋਣ ਦੀ ਲੋੜ ਹੈ। ਸਮਾਜਿਕ ਨਿਆਂ ਦੀ ਸਥਾਪਨਾ, ਦੁਸ਼ਟਾਂ ਨੂੰ ਗਾਲਣਾ ਤੇ ਨਿਰਧਨ ਨੂੰ ਪਾਲਣਾ ਰਾਜੇ ਦਾ ਕਰਤੱਵ ਹੈ। ਪਰਿਵਾਰਵਾਦ ਦੀ ਥਾਂ ਯੋਗਤਾ ਤਖ਼ਤ ਦੀ ਅਧਿਕਾਰੀ ਹੈ। ਰਾਜ ਦਾ ਉਦੇਸ਼ ਨੈਤਿਕਤਾ, ਕੁਦਰਤ ਨਾਲ ਇਕਸੁਰਤਾ ਤੇ ਸਰਬੱਤ ਦੇ ਭਲੇ ਨਾਲ ਅਭੇਦ ਹੈ। ■

## ਸਿੱਖ ਮਿਸ਼ਨ ਜੰਮੂ ਕਸ਼ਮੀਰ ਵਿਖੇ ਅੰਮ੍ਰਿਤ-ਸੰਚਾਰ

ਭਾਈ ਤਰਨਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੭ ਮਾਰਚ, ੨੦੨੨ ਨੂੰ ਗੁਰਦੁਆਰਾ ਸਿੰਘ ਸਭਾ ਪਿੰਡ ਅਵਧਾਲ, ਰਾਮਗੜ੍ਹ ਜ਼ਿਲ੍ਹਾ ਸਾਂਬਾ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਅੰਮ੍ਰਿਤ-ਸੰਚਾਰ ਦੌਰਾਨ ੧੨੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

*ਜੁਲਾਈ ੨੦੨੨ ਦਾ ਬਾਕੀ*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨ-ਛੋਹ ਪ੍ਰਾਪਤ ਅਸਥਾਨ

*-ਡਾ. ਪਰਮਵੀਰ ਸਿੰਘ**

**ਮੂਣਕ:** ਸੰਗਰੂਰ ਜ਼ਿਲ੍ਹੇ ਦਾ ਇਹ ਨਗਰ ਪਾਤੜਾਂ-ਜਾਖਲ ਸੜਕ 'ਤੇ ਪਾਤੜਾਂ ਤੋਂ ਲਗ-ਪਗ ੨੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਤੋਂ ਅੱਗੇ ਹਰਿਆਣੇ ਦਾ ਇਕ ਪੁਰਾਤਨ ਨਗਰ ਜਾਖਲ ਅਰੰਭ ਹੋ ਜਾਂਦਾ ਹੈ। ਡਾ. ਫੌਜਾ ਸਿੰਘ ਦੱਸਦੇ ਹਨ ਕਿ ਪਟਿਆਲਾ ਰਿਆਸਤ ਤੋਂ ਪਹਿਲਾਂ ਇਸ ਥਾਂ 'ਤੇ ਰੰਘੜਾਂ ਦਾ ਇਕ ਕਿਲ੍ਹਾ ਸੀ ਜਿਸ ਨੂੰ ਮਹਾਰਾਜਾ ਅਮਰ ਸਿੰਘ ਨੇ ਜਿੱਤ ਕੇ ਨਾਮ ਅਕਾਲਗੜ੍ਹ ਰੱਖਿਆ।[੧੯]

ਇਸ ਨਗਰ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਅਸਥਾਨ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸਥਿਤ ਹੈ ਜਿਸ ਨੂੰ ਆਮ ਤੌਰ 'ਤੇ ਗੁਰਦੁਆਰਾ ਅਕਾਲਗੜ੍ਹ ਸਾਹਿਬ ਵੀ ਕਿਹਾ ਜਾਂਦਾ ਹੈ। ਸਥਾਨਿਕ ਪਰੰਪਰਾ ਦੱਸਦੀ ਹੈ ਕਿ ਇੱਥੇ ਜਿਸ ਛੱਪੜੀ ਦੇ ਕਿਨਾਰੇ ਗੁਰੂ ਜੀ ਨੇ ਡੇਰਾ ਲਾਇਆ ਸੀ ਉੱਥੇ ਇਸ ਇਲਾਕੇ ਦੇ ਰਈਸ ਸ. ਹਰਚੰਦ ਸਿੰਘ ਜੇਜੀ ਚੂੜ੍ਹਲ ਕਲਾਂ ਵਾਲਿਆਂ ਨੇ ੧੯੫੩ ਈ. ਵਿਚ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਦੀ ਉਸਾਰੀ ਕਰਵਾਈ ਸੀ। ਮੌਜੂਦਾ ਇਮਾਰਤ ਦੀ ਉਸਾਰੀ ੨੦੦੯ ਈ. ਵਿਚ ਤਰਨਤਾਰਨ ਦੇ ਬਾਬਾ ਜਗਤਾਰ ਸਿੰਘ ਅਤੇ ਸ਼ਾਹਬਾਦ ਦੇ ਬਾਬਾ ਵੀਰ ਸਿੰਘ ਵੱਲੋਂ ਕਰਵਾਈ ਗਈ ਸੀ। ਇੱਥੇ ਇਕ ਪੁਰਾਤਨ ਖੂਹ ਸੀ ਜਿਹੜਾ ਕਿ ਗੁਰਦੁਆਰਾ ਸਾਹਿਬ ਦੀ ਇਮਾਰਤ ਦੀ ਨਵ-ਉਸਾਰੀ ਸਮੇਂ ਪੂਰ ਦਿੱਤਾ ਗਿਆ ਅਤੇ ਇੱਥੇ ਮੌਜੂਦ ਛਪੜੀ ਸਰੋਵਰ ਦੇ ਰੂਪ ਵਿਚ ਤਬਦੀਲ ਕਰ ਦਿੱਤੀ ਗਈ। ਗੁਰਦੁਆਰਾ ਸਾਹਿਬ ਦੀ ਲਗ-ਪਗ ੨ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਦੀਵਾਨ ਹਾਲ, ਪਾਰਕਿੰਗ ਅਤੇ ੪ ਰਿਹਾਇਸ਼ੀ ਕਮਰੇ ਬਣੇ ਹੋਏ ਹਨ। ਡਿਉੜ੍ਹੀ ਦਾ ਕੰਮ ਚੱਲ ਰਿਹਾ ਹੈ। ਗੁਰਦੁਆਰਾ ਸਾਹਿਬ ਦੀ ਲਗ-ਪਗ ੧੫ ਏਕੜ ਜ਼ਮੀਨ ਪੁਰਾਣੇ ਮਹੰਤ ਦੇ ਕਬਜ਼ੇ ਵਿਚ ਹੈ ਜਿਸ ਦਾ ਕੇਸ ਚੱਲ ਰਿਹਾ ਹੈ। ਵਾਹੀ ਯੋਗ ਢਾਈ ਏਕੜ ਜ਼ਮੀਨ ਵੱਖਰੀ ਹੈ ਜਿਹੜੀ ਠੇਕੇ 'ਤੇ ਦਿੱਤੀ ਹੋਈ ਹੈ।

ਮਹੰਤ ਈਸ਼ਰ ਸਿੰਘ ਪਹਿਲਾਂ ਇਸ ਅਸਥਾਨ ਦੀ ਸੇਵਾ-ਸੰਭਾਲ ਕਰਦੇ ਸਨ। ਗੁਰਦੁਆਰਾ ਸਾਹਿਬ ਦੇ ਪ੍ਰਬੰਧ ਅਤੇ ਜ਼ਮੀਨ ਨੂੰ ਲੈ ਕੇ ਇਨ੍ਹਾਂ ਦਾ ਪਹਿਲਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਫਿਰ ਸਥਾਨਿਕ ਕਮੇਟੀ ਨਾਲ ਕੇਸ ਚੱਲਦਾ ਰਿਹਾ ਹੈ। ੨੦੧੭ ਈ. ਵਿਚ ਸਥਾਨਕ ਕਮੇਟੀ ਦੇ ਅਸਤੀਫ਼ਾ ਦੇ ਜਾਣ ਕਾਰਨ ਇਸ ਗੁਰਧਾਮ ਦਾ ਪ੍ਰਬੰਧ ਸਿੱਧੇ ਤੌਰ 'ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਆ ਗਿਆ। ਮਹੰਤ ਦੇ ਪੋਤਰਿਆਂ ਨਾਲ ਗੁਰਦੁਆਰਾ ਸਾਹਿਬ ਦੀ ਜ਼ਮੀਨ ਸੰਬੰਧੀ ਅਦਾਲਤ ਵਿਚ ਜਿਹੜਾ ਵਿਵਾਦ ਚੱਲ ਰਿਹਾ ਸੀ, ਉਹ ਲਗ-ਪਗ ਖਤਮ ਹੋ ਗਿਆ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ- ੧੪੭੦੦੨; ਮੋ: +੯੧੯੯੭੨੦-੭੪੩੨੨*

ਹੈ। ਮਹੰਤ ਦੇ ਪੋਤਰਿਆਂ ਵੱਲੋਂ ਕੇਸ ਵਾਪਸੀ ਦੀ ਪਾਈ ਗਈ ਅਰਜ਼ੀ 'ਤੇ ਸੁਣਵਾਈ ਚੱਲ ਰਹੀ ਹੈ। ਮੌਜੂਦਾ ਸਮੇਂ ਵਿਚ ਇਹ ਗੁਰਦੁਆਰਾ ਗਾਗਾ ਦੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ, ਗਾਗਾ ਨਾਲ ਅਟੈਚ ਹੈ।

**ਮੂਲੋਵਾਲ:** ਪੰਜਾਬ ਦੇ ਸੰਗਰੂਰ ਜ਼ਿਲ੍ਹੇ ਵਿਚ ਸਥਿਤ ਇਹ ਪਿੰਡ ਬਠਿੰਡਾ-ਅੰਬਾਲਾ ਰੇਲਵੇ ਲਾਈਨ 'ਤੇ ਸਥਿਤ ਅਲਾਲ ਰੇਲਵੇ ਸਟੇਸ਼ਨ ਤੋਂ ਲਗ-ਪਗ ਢਾਈ ਕਿਲੋਮੀਟਰ ਦੂਰ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਸ੍ਰੀ ਗੁਰੂ ਤੇਗ ਬਹਾਦਰ ਜੀ ਰਾਜੋ ਮਾਜਰਾ ਤੋਂ ਇਸ ਪਿੰਡ ਵਿਖੇ ਆਏ ਸਨ। ਇਸ ਅਸਥਾਨ 'ਤੇ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਤਿੰਨ ਗੁਰਧਾਮਾਂ ਦੇ ਦਰਸ਼ਨ ਹੁੰਦੇ ਹਨ:

**੧. ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ:** ਇਹ ਉਹ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਡੇਰਾ ਕੀਤਾ ਸੀ। ੨੧ ਪੋਹ ਨੂੰ ਇਨ੍ਹਾਂ ਦਾ ਆਗਮਨ ਪੁਰਬ ਮਨਾਇਆ ਜਾਂਦਾ ਹੈ। ਇਹ ਅਸਥਾਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵੀ ਚਰਨ-ਛੋਹ ਪ੍ਰਾਪਤ ਹੈ। ਗੁਰੂ ਸਾਹਿਬਾਨ ਦੀ ਯਾਦ ਵਿਚ ਗੁਰਦੁਆਰਾ ਮੰਜੀ ਸਾਹਿਬ ਪਾਤਸ਼ਾਹੀ ਨੌਵੀਂ ਅਤੇ ਦਸਵੀਂ ਸੁਸ਼ੋਭਿਤ ਹੈ। ਭਾਈ ਨਾਨੂੰ ਇਸ ਅਸਥਾਨ ਦਾ ਪਹਿਲਾ ਸੇਵਦਾਰ ਸੀ। ਮੂਲੋਵਾਲ ਵਿਖੇ ਇਸ ਦਾ ਨਾਨਕਾ ਪਰਵਾਰ ਰਹਿੰਦਾ ਸੀ ਅਤੇ ਜਦੋਂ ਇਸ ਨੇ ਆਲਮਗੀਰ ਵਿਖੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਇਕ ਘੋੜਾ ਭੇਟ ਕੀਤਾ ਤਾਂ ਹਕੂਮਤ ਨੇ ਇਸ ਦੇ ਪਰਵਾਰ ਨੂੰ ਸ਼ਹੀਦ ਕਰ ਦਿੱਤਾ ਸੀ ਅਤੇ ਇਹ ਭੱਜ ਕੇ ਆਪਣੇ ਨਾਨਕੇ ਪਿੰਡ ਆ ਗਿਆ ਸੀ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਮੰਜੀ ਸਾਹਿਬ ਬਣਾ ਕੇ ਇਹ ਇੱਥੇ ਹੀ ਸੇਵਾ ਕਰਨ ਲੱਗਿਆ। ਰਿਆਸਤਾਂ ਦੇ ਸਮੇਂ ਮਹਾਰਾਜਾ ਕਰਮ ਸਿੰਘ ਨੇ ਇਸ ਅਸਥਾਨ ਦੀ ਸੇਵਾ ਕਰਵਾਈ ਅਤੇ ਇਸ ਦੇ ਨਾਂ ਜ਼ਮੀਨ ਲਵਾਈ ਸੀ। ਇਸ ਗੁਰਦੁਆਰਾ ਸਾਹਿਬ ਦੇ ਕੰਪਲੈੱਕਸ ਵਿਚ ਸੰਤ ਬਾਬਾ ਰਣਜੀਤ ਸਿੰਘ ਦਾ ਅੰਗੀਠਾ ਸਾਹਿਬ ਬਣਿਆ ਹੋਇਆ ਹੈ ਜਿਹੜੇ ਕਿ ੪.੧੨.੧੯੮੫ ਨੂੰ ਅਕਾਲ ਚਲਾਣਾ ਕਰ ਗਏ ਸਨ। ਇਹ ਅਸਥਾਨ ਇਨ੍ਹਾਂ ਦੀ ਇਸ ਗੁਰਧਾਮ ਪ੍ਰਤੀ, ਸ਼ਰਧਾ, ਨਿਸ਼ਠਾ ਅਤੇ ਸੇਵਾ-ਸੰਭਾਲ ਦੀ ਗਵਾਹੀ ਭਰਦਾ ਹੈ। ਇਹ ਮਸਤੂਆਣਾ ਸੰਪ੍ਰਦਾਇ ਨਾਲ ਸੰਬੰਧ ਰੱਖਦੇ ਸਨ ਅਤੇ ੧੯੫੨ ਵਿਚ ਇਨ੍ਹਾਂ ਨੇ ਹੀ ਗੁਰਦੁਆਰਾ ਮੰਜੀ ਸਾਹਿਬ ਦੀ ਮੌਜੂਦਾ ਇਮਾਰਤ ਦੀ ਕਾਰ ਸੇਵਾ ਅਰੰਭ ਕਰਵਾ ਕੇ ੧੯੫੭ ਈ. ਵਿਚ ਸੰਪੂਰਨ ਕਰਵਾਈ ਸੀ।

ਇਸ ਗੁਰਧਾਮ ਦਾ ਪੁਰਾਤਨ ਮੰਜੀ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ ਦੇ ਅੱਗੇ ਸ਼ੀਸ਼ੇ ਦੇ ਫਰੇਮ ਵਿਚ ਸੰਭਾਲ ਕੇ ਰੱਖਿਆ ਹੋਇਆ ਹੈ। ਸ੍ਰੀ ਗੁਰੂ ਤੇਗ ਬਹਾਦਰ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨਾਲ ਸੰਬੰਧਿਤ ਦੋ ਹੁਕਮਨਾਮੇ ਅਤੇ ਇਕ ਪੁਰਾਤਨ ਇੱਟ ਇਸ ਗੁਰਧਾਮ ਦੀ ਨਵ-ਉਸਾਰੀ ਸਮੇਂ ਮਿਲੇ ਸਨ ਜਿਹੜੇ ਕਿ ਦਰਬਾਰ ਹਾਲ ਵਿਚ ਸੰਭਾਲ ਕੇ ਰੱਖੇ ਹੋਏ ਹਨ। ਹੁਕਮਨਾਮਿਆਂ ਦੀ ਪ੍ਰਮਾਣਿਕਤਾ ਸੰਬੰਧੀ ਵਿਦਵਾਨਾਂ ਵਿਚ ਮੱਤਭੇਦ ਹਨ। ਮਲ੍ਹੇ ਦਾ ਇਕ ਪੁਰਾਤਨ ਰੁੱਖ ਵੀ ਮੌਜੂਦ ਹੈ। ਗੁਰਦੁਆਰਾ ਸਾਹਿਬ ਦੀ ਲਗ-ਪਗ ੧੦ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ

ਹਾਲ, ਦੀਵਾਨ ਹਾਲ, ੧੦ ਰਿਹਾਇਸ਼ੀ ਕਮਰੇ, ਸਰੋਵਰ ਅਤੇ ਅੰਗੀਠਾ ਬਾਬਾ ਰਣਜੀਤ ਸਿੰਘ ਆਦਿ ਬਣੇ ਹੋਏ ਹਨ। ੨੭ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਇਹ ਗੁਰਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧ ਅਧੀਨ ਹੈ।

**੨. ਗੁਰਦੁਆਰਾ ਮਿੱਠਾ ਖੂਹ ਪਾਤਸ਼ਾਹੀ ਨੌਵੀਂ:** ਮੂਲੋਵਾਲ ਵਿਖੇ ਇਹ ਅਸਥਾਨ ਉਸ ਖੂਹ 'ਤੇ ਬਣਿਆ ਹੋਇਆ ਹੈ ਜਿਸ ਨੂੰ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਮਿੱਠਾ ਕੀਤਾ ਸੀ। ਜਦੋਂ ਗੁਰੂ ਜੀ ਇਸ ਅਸਥਾਨ 'ਤੇ ਪੁੱਜੇ ਤਾਂ ਦੇਖਿਆ ਕਿ ਖੂਹ ਨੂੰ ਢੱਕਿਆ ਹੋਇਆ ਹੈ। ਗੁਰੂ ਜੀ ਨੇ ਪੀਣ ਵਾਸਤੇ ਜਲ ਮੰਗਿਆ ਤਾਂ ਪਿੰਡ ਵਾਲਿਆਂ ਨੇ ਕਿਹਾ ਕਿ ਇਸ ਦਾ ਜਲ ਖਾਰਾ ਹੈ, ਵਰਤੋਂ ਯੋਗ ਨਹੀਂ। ਨੇੜੇ ਹੀ ਇਕ ਹੋਰ ਖੂਹ ਤੋਂ ਇਹ ਜਲ ਲਿਆਉਣ ਲਈ ਜਾਣ ਲੱਗੇ ਤਾਂ ਗੁਰੂ ਜੀ ਨੇ ਬਚਨ ਕੀਤਾ ਕਿ ਇਸੇ ਖੂਹ ਦਾ ਜਲ ਲੈ ਆਵੋ। ਮਾਲਵਾ ਦੇਸ਼ ਰਟਨ ਦੀ ਸਾਖੀ ਪੋਥੀ ਵਿਚ ਦੱਸਿਆ ਗਿਆ ਹੈ ਕਿ, "ਸਿੱਖਾਂ ਨੇ ਖੂਹ ਉਤੋਂ ਮੋੜ੍ਹੇ ਲਾਹ ਕੇ ਜਲ ਲੈ ਆਂਦਾ। ਗੁਰੂ ਜੀ ਨੇ ਚੁਲਾ ਕੀਤਾ, ਮੁਹੁ ਧੋਤਾ। ਬਚਨ ਕੀਤਾ: 'ਜਲ ਤਾਂ ਮਿੱਠਾ ਹੈ' ਜਲ ਮਿੱਠਾ ਹੋਇਆ।"[੧੯] ਸਥਾਨਿਕ ਪਰੰਪਰਾ ਦੱਸਦੀ ਹੈ ਕਿ ਗੁਰੂ ਜੀ ਨੇ ਖੂਹ ਵਿਚ ਗੁੜ ਪਾ ਕੇ ਇਸ ਨੂੰ ਮਿੱਠਾ ਕੀਤਾ ਸੀ।

ਸੰਤ ਬਾਬਾ ਰਣਜੀਤ ਸਿੰਘ ਨੇ ੧੯੮੩ ਈ. ਵਿਚ ਇਸ ਖੂਹ ਦੇ ਨਾਲ ਹੀ ਇਕ ਕਮਰੇ ਦੀ ਉਸਾਰੀ ਕਰਵਾ ਕੇ ਉਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਸੀ ਅਤੇ ਨਾਲ ਹੀ ਲੰਗਰ ਹਾਲ ਦੀ ਇਮਾਰਤ ਤਿਆਰ ਕਰਵਾਈ। ਇਹ ਖੂਹ ਅਬਾਦੀ ਵਿਚ ਸੀ ਅਤੇ ਬਾਬਾ ਗੁਰਬਖ਼ਸ਼ ਸਿੰਘ ਨੇ ਇਸ ਦੇ ਆਲੇ-ਦੁਆਲੇ ਦੇ ਘਰ ਖਰੀਦ ਕੇ ਪਹਿਲਾਂ ਇਸ ਅਸਥਾਨ ਨੂੰ ਖੁੱਲ੍ਹਾ ਕੀਤਾ ਗਿਆ ਅਤੇ ਫਿਰ ਨਵੇਂ ਗੁਰਧਾਮ ਦੀ ਉਸਾਰੀ ਅਰੰਭ ਕਰਵਾਈ। ਮੌਜੂਦਾ ਇਮਾਰਤ ਦੀ ਉਸਾਰੀ ਮਹੰਤ ਬਾਬਾ ਗੁਰਬਖ਼ਸ਼ ਸਿੰਘ ਨੇ ਕਰਵਾਈ। ਇਸ ਗੁਰਦੁਆਰਾ ਸਾਹਿਬ ਦੇ ਅੰਦਰ ਜਾਣ ਵਾਲੇ ਦਰਵਾਜ਼ੇ ਦੇ ਉੱਤੇ ਲੱਗੇ ਹੋਏ ਇਕ ਪੱਥਰ 'ਤੇ ਲਿਖਿਆ ਹੋਇਆ ਹੈ, 'ਇਸ ਪਵਿੱਤਰ ਦਰਬਾਰ ਸਾਹਿਬ ਦੀ ਨੀਂਹ ਮਿਤੀ ੨੯.੯.੨੦੦੨ ਦਿਨ ਐਤਵਾਰ ਨੂੰ ੧੦ ਵਜੇ ਵੀਹਵੀਂ ਸਦੀ ਦੇ ਪਰਮ ਸੰਤ ਸ੍ਰੀ ਗੰਗਾ ਰਾਮ ਜੀ ਡੇਰਾ ਸੁਲਤਾਨਪੁਰ ਵਾਲਿਆਂ ਨੇ ਆਪਣੇ ਪਵਿੱਤਰ ਕਰ ਕਮਲਾਂ ਨਾਲ ਰੱਖੀ।' ਪਹਿਲਾਂ ਤੋਂ ਬਣੇ ਹੋਏ ਪ੍ਰਕਾਸ਼ ਅਸਥਾਨ ਨੂੰ ਅਜਾਇਬ ਘਰ ਵਿਚ ਤਬਦੀਲ ਕਰ ਦਿੱਤਾ ਗਿਆ ਹੈ। ਬਾਬਾ ਰਣਜੀਤ ਸਿੰਘ (੧੯੮੩-੮੫), ਬਾਬਾ ਮੇਹਰ ਸਿੰਘ (੧੯੮੫-੯੨) ਅਤੇ ਬਾਬਾ ਗੁਰਬਖ਼ਸ਼ ਸਿੰਘ (੧੯੯੨-੨੦੧੦) ਇਸ ਅਸਥਾਨ ਦੀ ਸੇਵਾ ਸੰਭਾਲ ਕਰਦੇ ਰਹੇ ਹਨ। ੨੦੧੦ ਈ. ਤੋਂ ਬਾਬਾ ਅਮਰਜੀਤ ਸਿੰਘ ਇਸ ਅਸਥਾਨ ਦਾ ਪ੍ਰਬੰਧ ਚਲਾ ਰਹੇ ਹਨ। ਲਗ-ਪਗ ਇਕ ਵਿੱਘੇ ਵਿਚ ਦਰਬਾਰ ਹਾਲ, ਲੰਗਰ ਹਾਲ, ਮਿੱਠਾ ਖੂਹ ਅਤੇ ਅਜਾਇਬ ਘਰ ਬਣੇ ਹੋਏ ਹਨ।

**੩. ਗੁਰਦੁਆਰਾ ਬਿਸਤਰਾ ਸਾਹਿਬ:** ਇਹ ਅਸਥਾਨ ਗੁਰਦੁਆਰਾ ਮਿੱਠਾ ਖੂਹ ਤੋਂ ਲਗ-ਪਗ ੨੦੦ ਮੀਟਰ ਦੀ ਦੂਰੀ 'ਤੇ ਮੂਲੋਵਾਲ ਦੇ ਵੱਡੇ ਅਗਵਾੜ (ਮੁੱਖ ਡਿਉੜ੍ਹੀ) ਦੇ ਅੰਦਰਲੇ ਪਾਸੇ ਸਥਿਤ ਹੈ। ਇਹ ਉਹ ਅਸਥਾਨ ਹੈ ਜਿੱਥੇ ਸ੍ਰੀ ਗੁਰੂ ਤੇਗ ਬਹਾਦਰ

ਜੀ ਨੇ ਇਸ ਪਿੰਡ ਦੇ ਚੌਧਰੀ ਗੋਂਦੇ ਨੂੰ ਸਰਦਾਰੀ ਬਖ਼ਸ਼ੀ ਅਤੇ ਉਸ ਦੇ ਸੱਤ ਪਾਲੀਆਂ ਨੂੰ ਪੱਗਾਂ ਦੀ ਬਖ਼ਸ਼ਸ਼ ਕੀਤੀ ਸੀ। ਸਥਾਨਿਕ ਪਰੰਪਰਾ ਦੱਸਦੀ ਹੈ ਕਿ ਗੁਰੂ ਜੀ ਨੇ ਇੱਥੋਂ ਦੇ ਚੌਧਰੀ ਗੋਂਦੇ ਦਾ ਮਾਣ ਤੋੜਿਆ ਅਤੇ ਗਰੀਬਾਂ ਨੂੰ ਪੱਗਾਂ ਵੰਡੀਆਂ। ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਜਦੋਂ ਗੁਰੂ ਜੀ ਇਸ ਪਿੰਡ ਦੇ ਦੂਜੇ ਪਾਸੇ ਗਏ ਤਾਂ ਸੁਖਮਨੀ ਸਾਹਿਬ ਦੇ ਪਾਠ ਦੀ ਅਵਾਜ਼ ਸੁਣ ਕੇ ਖੜ੍ਹੇ ਹੋ ਗਏ ਤਦੋਂ ਨੂੰ ਪਾਠ ਕਰਦੇ ਹੋਏ ਮਜ਼ਬੀ ਸਿੱਖ ਨੇ ਚਰਨ ਆ ਫੜੇ ਬਚਨ ਹੋਯਾ ਤੇਰੀ ਕੁਲ ਵਿਚ ਹਮੇਸ਼ ਬਾਣੀ ਦਾ ਉਚਾਰ ਭਗਤੀ ਦਾ ਪ੍ਰਚਾਰ ਰਹੇਗਾ ਜੋ ਹੁਣ ਤਕ ਉਸ ਦਾ ਸਾਰਾ ਕੁਟੰਬ ਬਾਣੀ ਦਾ ਅਭਯਾਸੀ ਤੇ ਰਾਗੀ ਹੈ। ਏਥੇ ਹਰਾ ਘਾਸ ਦੇਖ ਕੇ ਗੁਰੂ ਜੀ ਨੇ ਘੋੜੇ ਚਰਨ ਲਈ ਛੁਡਾ ਦਿੱਤੇ ਗੋਂਦੇ ਪੈਂਚ ਨੇ ਓਨਾ ਦੇ ਰਾਖਵਾਲੇ ਸਤ ਆਦਮੀ ਭੇਜ ਦਿੱਤੇ। ਓਨ੍ਹਾਂ ਦੇ ਸੁਭਾਵ ਤੇ ਗੁਣ ਦੇਖ ਕੇ ਗੁਰੂ ਜੀ ਨੇ ਓਨਾਂ ਨੂੰ ਸੱਤ ਪੱਗਾਂ ਪੈਂਚਾਈ ਦੀਆਂ ਬਖ਼ਸ਼ੀਆਂ। ਏਹ ਖਬਰ ਸੁਣ ਕੇ ਗੋਂਦੇ ਪੈਂਚ ਦੀ ਔਰਤ ਨੇ ਦੁੱਧ ਦੀ ਕਾੜਨੀ ਗੁਰੂ ਜੀ ਅੱਗੇ ਲਿਆ ਰਖੀ ਤੇ ਚਰਨ ਫੜ ਕੇ ਸਨਿਮ੍ਰ ਅਜੇਹੀ ਬੇਨਤੀ ਕੀਤੀ ਜਿਸ ਤੋਂ ਗੁਰੂ ਜੀ ਨੂੰ ਕਹਿਣਾ ਪਿਆ ਕੁੱਝ ਮੰਗ! ਓਨ ਅਰਜ ਕੀਤੀ ਪੈਂਚਾਈ ਤਾਂ ਆਪ ਨੇ ਮੇਰੇ ਕਾਮਿਆਂ ਨੂੰ ਬਖ਼ਸ਼ ਦਿੱਤੀ ਮੇਰੀ ਸੰਤਾਨ ਕੀ ਕਰੂ ਗੁਰੂ ਜੀ ਨੇ ਫਰਮਾਯਾ ਸਰਦਾਰੀ, ਸੋਈ ਸਚ ਹੋਇਆ ਓਸੇ ਮਾਈ ਦੀ ਉਲਾਦ ਸਰਦਾਰ ਚੜਤ ਸਿੰਘ, ਨਿਧਾਨ ਸਿੰਘ, ਖਜਾਨ ਸਿੰਘ, ਬਸੰਤ ਸਿੰਘ ਆਦਿਕ ਅਨੇਕਾਂ ਸਰਦਾਰ ਹੋਏ ਹਨ ਤੇ ਹੁਣ ਹਨ। ਏਸ ਗੁਰਦਵਾਰੇ ਦੀ ਸੇਵਾ ਪਹਿਲੇ ਨਾਨੂ ਸਿੰਘ ਨਾਮ ਮਜਬੀ ਸਿੰਘ ਕਰਦਾ ਤੇ ਪੂਜਾ ਛਕਦਾ ਹੁੰਦਾ ਸੀ ਹੁਣ ਓਸ ਮਜਬੀ ਦੀ ਓਲਾਦ ਨਹੀਂ ਛਕਦੀ, ਜੱਟ ਸਿੱਖ ਛਕਦੇ ਹਨ, ਇਕ ਝਿੜੀ ਦੋ ਹਲ ਜ਼ਮੀਨ ਮਾਫ਼ੀ ਅਤੇ ਦੋ ਸੌ ਮਣ ਕਣਕ ਪਟਿਆਲੇ ਤੋਂ ਹੈ, ਪਿੰਡ ਵਿਚੋਂ ਹਰ ਵਿਆਹ ਦਾ ਰੁਪਯਾ ਮਿਲਦਾ ਹੈ ਪਰ ਸਭ ਕੁੱਝ ਅਜਾਈਂ ਚਲਾ ਜਾਂਦਾ ਹੈ, ਨਾ ਲੰਗਰ ਨਾ ਭਜਨ, ਨਾ ਵਿਦਯਾ, ਕੋਈ ਰੌਣਕ ਨਹੀਂ।[੨੦]

ਪਿੰਡ ਵਾਲਿਆਂ ਨੇ ਦੱਸਿਆ ਕਿ ਪਹਿਲਾਂ ਇਸ ਅਸਥਾਨ 'ਤੇ ਇਕ ਥੜ੍ਹਾ ਹੁੰਦਾ ਸੀ ਅਤੇ ਇਸ ਦੇ ਨਾਲ ਸ. ਪੂਰਨ ਸਿੰਘ ਮਿਸਤਰੀ ਦਾ ਘਰ ਸੀ ਜਿਸ ਵਿਚ ਇਸ ਦਾ ਮੁੰਡਾ ਸ. ਇੰਦਰ ਸਿੰਘ ਨਿਵਾਸ ਕਰਦਾ ਸੀ। ਅੱਧਾ ਘਰ ਬਾਬਾ ਗੁਰਬਖ਼ਸ਼ ਸਿੰਘ ਅਤੇ ਅੱਧਾ ਸ. ਭਾਨ ਸਿੰਘ ਨੇ ਖਰੀਦ ਲਿਆ। ਬਾਅਦ ਵਿਚ ਸ. ਭਾਨ ਸਿੰਘ ਨੇ ਇਹ ਘਰ ਬਾਬਾ ਗੁਰਬਖ਼ਸ਼ ਸਿੰਘ ਨੂੰ ਸੌਂਪ ਦਿੱਤਾ ਜਿਨ੍ਹਾਂ ਨੇ ਇੱਥੇ ਇਕ ਇਮਾਰਤ ਦੀ ਉਸਾਰੀ ਕਰਵਾਈ। ਲਗ-ਪਗ ਢਾਈ ਵਿਸਵੇ ਥਾਂ 'ਤੇ ਇਕ ਕਮਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਲਈ ਰਾਖਵਾਂ ਹੈ ਜਿੱਥੇ ਹਾੜ੍ਹ ਦੇ ਮਹੀਨੇ ਬੀਬੀਆਂ ਅਖੰਡ ਪਾਠ ਕਰਦੀਆਂ ਹਨ ਤਾਂ ਕਿ ਇਲਾਕੇ ਵਿਚ ਮੀਂਹ ਪਵੇ ਅਤੇ ਸੋਕਾ ਨਾ ਪੈ ਜਾਵੇ। ਇਸ ਤੋਂ ਇਲਾਵਾ ਜਦੋਂ ਕਿਸੇ ਦੀ ਕੋਈ ਸੁੱਖਣਾ ਪੂਰੀ ਹੁੰਦੀ ਹੈ ਤਾਂ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰ ਕੇ ਸਮਾਗਮ ਕੀਤਾ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਵਾਲੇ ਕਮਰੇ ਤੋਂ ਬਾਹਰ ਇਸੇ ਘਰ ਵਿਚ ਬਾਬਾ ਗੁਰਬਖ਼ਸ਼ ਸਿੰਘ ਦਾ ਅੰਗੀਠਾ ਵੀ ਮੌਜੂਦ ਹੈ। ਮਿੱਠਾ ਖੂਹ ਵਾਲੇ ਬਾਬਾ ਅਮਰਜੀਤ ਸਿੰਘ ਇਸ ਅਸਥਾਨ ਦਾ ਪ੍ਰਬੰਧ ਦੇਖਦੇ ਹਨ।

**ਰਾਜੋ ਮਾਜਰਾ:** ਸੰਗਰੂਰ ਜ਼ਿਲ੍ਹੇ ਵਿਚ ਧੂਰੀ ਤੋਂ ਲਗ-ਪਗ ੭ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਮੂਲੋਵਾਲ ਤੋਂ ਇੱਥੇ ਆ ਕੇ ਗੁਰੂ ਜੀ ਨੇ ਪਿੰਡ ਤੋਂ ਬਾਹਰ ਇਕ ਝਿੜੀ ਵਿਚ ਡੇਰਾ ਕੀਤਾ ਸੀ। ਇੱਥੇ ਢੱਕ ਦਾ ਇਕ ਰੁੱਖ ਸੰਭਾਲ ਕੇ ਰੱਖਿਆ ਹੋਇਆ ਹੈ ਜਿਸ ਨਾਲ ਗੁਰੂ ਜੀ ਨੇ ਘੋੜਾ ਬੰਨਿਆ ਦੱਸਿਆ ਜਾਂਦਾ ਹੈ। ਸਥਾਨਿਕ ਪਰੰਪਰਾ ਦੱਸਦੀ ਹੈ ਕਿ ਗੁਰੂ ਜੀ ਨੇ ਇੱਥੇ ਇਕ ਸੁੱਕੀ ਹੋਈ ਛੱਪੜੀ ਵਿੱਚੋਂ ਜਲ ਪ੍ਰਗਟ ਕੀਤਾ ਸੀ। ਜਿੱਥੇ ਗੁਰੂ ਜੀ ਨੇ ਨਿਵਾਸ ਕੀਤਾ ਸੀ ਉੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸੁਸ਼ੋਭਿਤ ਹੈ। ਪਟਿਆਲਾ ਦੇ ਮਹਾਰਾਜਾ ਕਰਮ ਸਿੰਘ ਨੇ ਇੱਥੇ ਇਕ ਸੁੰਦਰ ਇਮਾਰਤ ਦੀ ਉਸਾਰੀ ਕਰਵਾਈ ਸੀ ਪਰ ਮੌਜੂਦਾ ਇਮਾਰਤ ੧੯੯੩ ਦੇ ਲਗ-ਪਗ ਬਣੀ ਹੋਈ ਹੈ। ਲਗ-ਪਗ ੨ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ, ਅਜਾਇਬ ਘਰ, ਡਿਉੜ੍ਹੀ, ਪਸ਼ੂਆਂ ਲਈ ਵਾੜਾ ਬਣੇ ਹੋਏ ਹਨ। ੭੦ ਵਿੱਘੇ (ਲਗ-ਪਗ ੧੪ ਏਕੜ) ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ। ਸਥਾਨਕ ੧੪ ਮੈਂਬਰੀ ਕਮੇਟੀ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਲਹਿਲ ਕਲਾਂ:** ਮੂਣਕ ਤੋਂ ੭ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ ਜਿਹੜੇ ਕਿ ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਗਾਗਾ, ਗੁਰਨੇ ਕਲਾਂ ਹੁੰਦੇ ਹੋਏ ਇਸ ਅਸਥਾਨ 'ਤੇ ਪੁੱਜੇ ਸਨ। ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ, "ਗੁਰੂ ਜੀ ਇੱਥੇ ਰੇਤਲੀ ਅਤੇ ਉੱਚੀ ਥਾਂ ਦੇਖ ਕੇ ਠਹਿਰ ਗਏ। ਪਾਸ ਇਕ ਜ਼ਿੰਮੀਦਾਰ ਆਪਣੀ ਫ਼ਸਲ ਦਾ ਰਾਖਾ ਸੀ ਜਿਸ ਦਾ ਨਾਮ ਅੜਕ ਸੀ। ਉਸ ਨੇ ਸਤਿਪੁਰਖ ਸਮਝ ਕੇ ਮੱਥਾ ਟੇਕਿਆ ਅਤੇ ਸੇਵਾ ਪੁੱਛੀ। ਸਤਿਗੁਰਾਂ ਨੇ ਉਸ ਨੂੰ ਪ੍ਰੇਮ ਭਗਤੀ ਦਾ ਉਪਦੇਸ਼ ਦਿੱਤਾ ਅਤੇ ਥੋੜ੍ਹਾ ਜਿਹਾ ਸਮਾਂ ਹੀ ਰਹਿ ਕੇ ਮੂਨਕ ਚਲੇ ਗਏ।"[੨੧] ਬਾਬਾ ਅੜਕ ਦੇਵ ਦਾ ਪਰਵਾਰ ਹਾਲੇ ਵੀ ਪਿੰਡ ਵਿਚ ਮੌਜੂਦ ਹੈ ਅਤੇ ਗੁਰੂ-ਘਰ ਪ੍ਰਤੀ ਸ਼ਰਧਾ ਰੱਖਦਾ ਹੈ। ਗੁਰਦੁਆਰਾ ਸਾਹਿਬ ਦੇ ਦਰਬਾਰ ਹਾਲ ਦੇ ਸਾਹਮਣੇ ਇਸ ਦੀ ਵੀ ਯਾਦਗਾਰ ਬਣੀ ਹੋਈ ਹੈ ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਹੋਇਆ ਹੈ।

ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਬਾਬਾ ਜਗਤਾਰ ਸਿੰਘ ਜੀ ਦੀ ਸਰਪ੍ਰਸਤੀ ਅਧੀਨ ਬਾਬਾ ਕਿਰਪਾਲ ਸਿੰਘ ਭਵਾਨੀਗੜ੍ਹ ਵਾਲਿਆਂ ਨੇ ਤਿਆਰ ਕਰਵਾਈ ਹੈ। ੨੦੧੪ ਈ. ਵਿਚ ਅਰੰਭ ਹੋਈ ਦਰਬਾਰ ਹਾਲ ਦੀ ਸੇਵਾ ੨੦੨੦ ਈ. ਵਿਚ ਸੰਪੂਰਨ ਹੋਈ ਅਤੇ ਇਸੇ ਸਾਲ ਦੇ ਅਰੰਭ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਗੁਰਪੁਰਬ ਵਾਲੇ ਦਿਨ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ੨ ਏਕੜ ਜ਼ਮੀਨ ਵਿਚ ਦਰਬਾਰ ਹਾਲ (ਲਗ-ਪਗ ੭੭ ਫੁੱਟ ਚੌੜਾ ਅਤੇ ੧੩੦ ਫੁੱਟ ਲੰਬਾ), ਲੰਗਰ ਹਾਲ, ਸਰੋਵਰ, ਪੁਰਾਤਨ ਖੂਹ, ਯਾਦਗਾਰ ਬਾਬਾ ਅੜਕ ਦੇਵ ਆਦਿ ਬਣੇ ਹੋਏ ਹਨ। ਇਸ ਗੁਰਧਾਮ ਵਿਚ ਕੁਝ ਪੁਰਾਤਨ ਹੱਥ ਲਿਖਤ ਪੋਥੀਆਂ ਵੀ ਸੰਭਾਲ ਕੇ ਰੱਖੀਆਂ ਹੋਈਆਂ ਹਨ।

**ਸ਼ਹੀਦ ਭਗਤ ਸਿੰਘ ਨਗਰ ਜ਼ਿਲ੍ਹਾ:** ਪੰਜਾਬ ਦੇ ਦੁਆਬਾ ਇਲਾਕੇ ਵਿਚ ਪੈਂਦੇ ਇਸ ਜ਼ਿਲ੍ਹੇ ਦਾ ਪੁਰਾਣਾ ਨਾਂ ਨਵਾਂ ਸ਼ਹਿਰ ਸੀ ਜਿਹੜਾ ਕਿ ੧੯੯੫ ਵਿਚ ਬਦਲ ਕੇ ਸ਼ਹੀਦ ਭਗਤ ਸਿੰਘ ਨਗਰ ਰੱਖਿਆ ਗਿਆ ਹੈ। ਭਾਰਤ ਦੀ ਅਜ਼ਾਦੀ ਲਈ ਸ਼ਹੀਦ ਹੋਣ ਵਾਲੇ ਸਰਦਾਰ ਭਗਤ ਸਿੰਘ ਦੇ ਨਾਂ 'ਤੇ ਬਣੇ ਇਸ ਜ਼ਿਲ੍ਹੇ ਦੇ ਵਿਭਿੰਨ ਨਗਰਾਂ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਨਾਲ ਸੰਬੰਧਿਤ ਗੁਰਧਾਮ ਮੌਜੂਦ ਹਨ।

**ਹਕੀਮਪੁਰ:** ਨਵਾਂ ਸ਼ਹਿਰ ਤੋਂ ਇਹ ਪਿੰਡ ੨੫ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਅਸਥਾਨ 'ਤੇ ਸਭ ਤੋਂ ਪਹਿਲਾਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਚਰਨ ਪਾਏ ਸਨ। ਇਨ੍ਹਾਂ ਤੋਂ ਬਾਅਦ ਸੱਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਜੀ ੨੨੦੦ ਘੋੜ ਸਵਾਰਾਂ ਸਮੇਤ ਕਰਤਾਰਪੁਰ ਤੋਂ ਕੀਰਤਪੁਰ ਸਾਹਿਬ ਨੂੰ ਜਾਂਦੇ ਹੋਏ ਇੱਥੇ ਆਏ ਸਨ। ਕੀਰਤਪੁਰ ਸਾਹਿਬ ਜਾਂਦੇ ਹੋਏ ਸ੍ਰੀ ਗੁਰੂ ਤੇਗ ਬਹਾਦਰ ਜੀ ਵੀ ਇਸ ਅਸਥਾਨ 'ਤੇ ਆਏ ਸਨ। ਤਿੰਨ ਗੁਰੂ ਸਾਹਿਬਾਨ ਦੀ ਯਾਦ ਵਿਚ ਇੱਥੇ ਗੁਰਦੁਆਰਾ ਨਾਨਕਸਰ ਸਾਹਿਬ ਪਾਤਸ਼ਾਹੀ ਪਹਿਲੀ, ਸੱਤਵੀ ਅਤੇ ਨੌਵੀਂ ਸੁਸ਼ੋਭਿਤ ਹੈ।

ਮਿਸਲ ਸ਼ਹੀਦਾਂ ਹਰੀਆਂ ਬੇਲਾਂ ਤਰਨਾ ਦਲ ਵੱਲੋਂ ਇਸ ਗੁਰਧਾਮ ਦੀ ਸੇਵਾ-ਸੰਭਾਲ ਕੀਤੀ ਜਾ ਰਹੀ ਹੈ। ਬਾਬਾ ਨਾਰੰਗ ਸਿੰਘ ਜੀ ਨੇ ਦੱਸਿਆ ਕਿ ਮਹਾਰਾਜਾ ਰਣਜੀਤ ਸਿੰਘ ਨੇ ਪਹਿਲਾਂ ਇਸ ਅਸਥਾਨ ਦੀ ਸੇਵਾ ਕਰਵਾਈ ਸੀ। ਛੋਟੀਆਂ ਇੱਟਾਂ ਦਾ ਦਰਬਾਰ ਹਾਲ ਸੀ ਜਿਸ ਵਿਚ ਮੌਜੂਦਾ ਥੜ੍ਹਾ ਸਾਹਿਬ ਵਾਲੇ ਅਸਥਾਨ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ ਅਤੇ ਆਲੇ-ਦੁਆਲੇ ਪੰਜ ਫੁੱਟ ਦੀ ਪਰਕਰਮਾ ਸੀ। ਬਾਹਰਲੇ ਪਾਸੇ ਲਗ-ਪਗ ੧੦ ਫੁੱਟ ਦੀ ਪਰਕਰਮਾ ਸੀ। ਗੁਰਦੁਆਰਾ ਸਾਹਿਬ ਦੇ ਚੜ੍ਹਦੇ ਪਾਸੇ ੧੫ ਕੁ ਫੁੱਟ ਦੀ ਦੂਰੀ 'ਤੇ ਛੋਟੀਆਂ ਇੱਟਾਂ ਦਾ ਸਰੋਵਰ ਸੀ। ਨਵੇਂ ਸਰੋਵਰ ਵਾਲੇ ਅਸਥਾਨ 'ਤੇ ਗੁਰੂ ਨਾਨਕ ਦੇਵ ਜੀ ਦੇ ਸਮੇਂ ਦੀ ਇਕ ਛਪੜੀ ਸੀ ਜਿਸ ਵਿਚ ਇਸ਼ਨਾਨ ਕਰਨ ਨਾਲ ਚਮੜੀ ਦੇ ਰੋਗ ਦੂਰ ਹੁੰਦੇ ਹਨ। ਪਹਿਲਾਂ ਇਸ ਗੁਰਧਾਮ ਦਾ ਪ੍ਰਬੰਧ ਮਹੰਤਾਂ ਕੋਲ ਸੀ ਅਤੇ ਇੱਥੇ ਸੇਵਾ ਕਰ ਰਹੇ ਸ. ਲਛਮਣ ਸਿੰਘ ਅਤੇ ਸ. ਅਜੀਤ ਸਿੰਘ ਤੋਂ ੧ ਸਤੰਬਰ, ੧੯੭੪ ਈ. ਨੂੰ ਇਹ ਪ੍ਰਬੰਧ ਮਿਸਲ ਸ਼ਹੀਦਾਂ ਤਰਨਾ ਦਲ ਹਰੀਆਂ ਬੇਲਾਂ ਦੇ ਅਧੀਨ ਆ ਗਿਆ। ੨੦ ਨਵੰਬਰ, ੧੯੭੪ ਈ. ਨੂੰ ਇਸ ਗੁਰਧਾਮ ਦੀ ਨਵੀਂ ਇਮਾਰਤ ਦੀ ਉਸਾਰੀ ਅਰੰਭ ਹੋਈ ਅਤੇ ੫ ਜਨਵਰੀ ੧੯੭੫ ਈ. ਨੂੰ ਇਸ ਦੀ ਤਿਆਰੀ ਕਰ ਕੇ ਇੱਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਕਾਸ਼ ਗੁਰਪੁਰਬ, ਮਾਘੀ, ਬੈਸਾਖੀ ਅਤੇ ਪੂਰਨਮਾਸੀ ਇੱਥੇ ਮਨਾਈ ਜਾਂਦੀ ਹੈ। ਭਾਦੋਂ ਦੀ ਪੂਰਨਮਾਸੀ ਨੂੰ ਸਲਾਨਾ ਜੋੜ ਮੇਲਾ ਲੱਗਦਾ ਹੈ। ਬਾਬਾ ਨਿਹਾਲ ਸਿੰਘ ਹਰੀਆਂ ਬੇਲਾਂ ਵਾਲਿਆਂ ਦੀ ਸਰਪ੍ਰਸਤੀ ਅਧੀਨ ਬਾਬਾ ਸੁਮਿੱਤਰ ਸਿੰਘ ਹਰੀਆਂ ਬੇਲਾਂ ਵਾਲੇ ਇਸ ਅਸਥਾਨ ਦਾ ਪ੍ਰਬੰਧ ਕਰ ਰਹੇ ਹਨ।

**ਚੱਕ ਗੁਰੂ:** ਨਵਾਂ ਸ਼ਹਿਰ-ਫਗਵਾੜਾ ਸੜਕ 'ਤੇ ਬਹਿਰਾਮਪੁਰ ਦੇ ਟੋਲ ਪਲਾਜ਼ਾ ਤੋਂ ਅੱਗੇ ਖੱਬੇ ਹੱਥ ਸੜਕ ਮੁੜਦੀ ਹੈ ਜਿਥੋਂ ੪ ਕਿਲੋਮੀਟਰ ਦੀ ਦੂਰੀ 'ਤੇ ਇਹ ਪਿੰਡ

ਮੌਜੂਦ ਹੈ। ਇਸ ਪਿੰਡ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਦੋ ਗੁਰਧਾਮ ਸਸ਼ੋਭਿਤ ਹਨ:

**੧. ਗੁਰਦੁਆਰਾ ਗੁਰਪਲਾਹ ਸਾਹਿਬ:** ਪਿੰਡ ਤੋਂ ਅੱਧਾ ਕਿਲੋਮੀਟਰ ਬਾਹਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਯਾਦ ਵਿਚ ਗੁਰਦੁਆਰਾ ਗੁਰਪਲਾਹ ਸਾਹਿਬ ਮੌਜੂਦ ਹੈ। ਇਸ ਗੁਰਧਾਮ ਸੰਬੰਧੀ ਜਾਣਕਾਰੀ ਦਿੰਦੇ ਹੋਏ ਗਿਆਨੀ ਠਾਕਰ ਸਿੰਘ ਦੱਸਦੇ ਹਨ ਕਿ "ਬਾਬੇ ਬਕਾਲੇ ਥੀਂ ਟੁਰ, ਬਿਆਸਾ ਪਾਰ ਹੋ, ਮਹਾਰਾਜ ਸਰਾਲਾ ਨਾਮ ਪਿੰਡ ਵਿੱਚ ਆਏ, ਜੋ ਫਗਵਾੜੇ ਤੋਂ ੫ ਕੋਹ ਪੂਰਬ ਦੇ ਪਾਸੇ ਹੈ। ਪ੍ਰਸਿੱਧ ਨਾਮ ਗੁਰੂ ਕਾ ਚੱਕ ਹੈ। ਏਥੇ ਬਹੁਤ ਸਾਰੀ ਜ਼ਮੀਨ ਹੈ। ਪੁਜਾਰੀ ਉਦਾਸੀ ਸਾਧ ਹਨ। ਰਾਜ ਕਪੂਰਥਲੇ ਦਾ ਹੈ।"[੨੨] ਮਾਤਾ ਗੁਜਰੀ ਜੀ ਦਾ ਇਕ ਪੁਰਾਤਨ ਖੂਹ ਵੀ ਇੱਥੇ ਮੌਜੂਦ ਹੈ। ਮੌਜੂਦਾ ਗੁਰਧਾਮ ਦੀ ਉਸਾਰੀ ਬਾਬਾ ਸੇਵਾ ਸਿੰਘ ਵੱਲੋਂ ਮਿਸਤਰੀ ਅਮਰ ਸਿੰਘ ਅਤੇ ਸਰਦਾਰ ਪਾਲ ਸਿੰਘ ਹਲਵਾਈ ਦੇ ਸਹਿਯੋਗ ਨਾਲ ੧੯੮੫ ਈ. ਵਿਚ ਕਰਵਾਈ ਗਈ ਸੀ। ਬਾਬਾ ਭਾਗ ਸਿੰਘ ਅਤੇ ਬਾਬਾ ਲਾਭ ਸਿੰਘ ਵੀ ਇਸ ਗੁਰਧਾਮ ਦੀ ਸੇਵਾ-ਸੰਭਾਲ ਕਰਦੇ ਰਹੇ ਹਨ ਪਰ ਮੌਜੂਦਾ ਸਮੇਂ ਵਿਚ ਪਿੰਡ ਦੀ ਸਥਾਨਕ ਕਮੇਟੀ ਇਸ ਦਾ ਪ੍ਰਬੰਧ ਦੇਖਦੀ ਹੈ। ਗੁਰਦੁਆਰਾ ਸਾਹਿਬ ਦੀ ਲਗ-ਪਗ ੨ ਏਕੜ ਜ਼ਮੀਨ 'ਤੇ ਦਰਬਾਰ ਹਾਲ, ਸਰੋਵਰ, ਲੰਗਰ ਹਾਲ, ੧੦ ਰਿਹਾਇਸ਼ੀ ਕਮਰੇ ਬਣੇ ਹੋਏ ਹਨ ਅਤੇ ਨਾਲ ਹੀ ਸੰਤ ਬਾਬਾ ਸੇਵਾ ਸਿੰਘ ਜੀ ਖ਼ਾਲਸਾ ਮਾਡਲ ਸਕੂਲ ਬਣਿਆ ਹੋਇਆ ਹੈ। ੪ ਏਕੜ ਵਾਹੀ ਯੋਗ ਜ਼ਮੀਨ ਠੇਕੇ 'ਤੇ ਦਿੱਤੀ ਜਾਂਦੀ ਹੈ।

**੨. ਗੁਰਦੁਆਰਾ ਪੰਜ ਟਾਹਲੀਆਂ:** ਗੁਰਦੁਆਰਾ ਗੁਰਪਲਾਹ ਤੋਂ ਇਹ ਅਸਥਾਨ ਲਗ-ਪਗ ਅੱਧਾ ਕਿਲੋਮੀਟਰ ਦੀ ਦੂਰੀ 'ਤੇ ਪਿੰਡ ਵਿਚ ਸਥਿਤ ਹੈ। ਗੁਰੂ ਜੀ ਨੇ ਇੱਥੇ ਘੋੜੇ ਬੰਨੇ ਸਨ। ਸਥਾਨਕ ਪਰੰਪਰਾ ਦੱਸਦੀ ਹੈ ਕਿ ਜਦੋਂ ਗੁਰੂ ਜੀ ਇੱਥੇ ਪੁੱਜੇ ਤਾਂ ਘੋੜੇ ਬੰਨ੍ਹਣ ਲਈ ਟਾਹਲੀ ਦੀ ਲੱਕੜ ਦੇ ਪੰਜ ਕਿੱਲੇ ਗੱਡੇ ਗਏ ਸੀ ਜਿਹੜੇ ਕਿ ਹਰੇ ਹੋ ਕੇ ਟਾਹਲੀਆਂ ਦੇ ਰੂਪ ਵਿਚ ਸਾਹਮਣੇ ਆ ਗਏ। ਸਮਾਂ ਪਾ ਕੇ ਟਾਹਲੀਆਂ ਬਿਰਧ ਹੋ ਗਈਆਂ ਅਤੇ ਇਨ੍ਹਾਂ ਵਿੱਚੋਂ ਇਕ ਟਾਹਲੀ ਹਾਲੇ ਵੀ ਮੌਜੂਦ ਹੈ। ਬਾਕੀ ਟਾਹਲੀਆਂ ਗੁਰਦੁਆਰਾ ਸਾਹਿਬ ਦੇ ਨਾਲ ਹੀ ਸ਼ੀਸ਼ੇ ਦੇ ਫਰੇਮ ਵਿਚ ਸੰਭਾਲ ਕੇ ਰੱਖੀਆਂ ਹੋਈਆਂ ਹਨ ਜਿਸ ਦੇ ਸੰਗਤ ਨੂੰ ਦਰਸ਼ਨ ਕਰਾਏ ਜਾਂਦੇ ਹਨ।

**ਹਵਾਲੇ:**


੧੮. ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਤੇ ਯਾਦ ਚਿੰਨ੍ਹ*, ਪੰਨੇ ੧੪੯.

੧੯. *ਮਾਲਵਾ ਦੇਸ ਰਟਨ ਦੀ ਸਾਖੀ ਪੋਥੀ*, ਸਾਖੀ ੨, ਪੰਨਾ ੬.

੨੦. ਗਿਆਨੀ ਗਿਆਨ ਸਿੰਘ, *ਗੁਰਧਾਮ ਸੰਗ੍ਰਹਿ*, ਪੰਨੇ ੧੦੦-੧੦੧.

੨੧. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ ੧੦੭੧.

੨੨. ਗਿਆਨੀ ਠਾਕਰ ਸਿੰਘ, *ਸ੍ਰੀ ਗੁਰਦੁਆਰੇ ਦਰਸ਼ਨ*, ਪੰਨਾ ੧੬੮.


**ਚਲਦਾ. . .**

# ਖ਼ਾਲਸਾ ਪੰਥ ਦੇ ਸਿਰਮੌਰ ਜੁਝਾਰੂ ਆਗੂ ਅਮਰ ਸ਼ਹੀਦ ਸਰਦਾਰ ਤੇਜਾ ਸਿੰਘ ਸਮੁੰਦਰੀ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਦੁਨੀਆ ਵਿਚ ਸ਼ਾਇਦ ਹੀ ਕੋਈ ਐਸੀ ਕੌਮ ਹੋਵੇ, ਜਿਸ ਦੇ ਰਹਿਬਰਾਂ ਨੇ ੨੩੦ ਸਾਲ ਲੰਮਾ ਸੰਘਰਸ਼ਮਈ ਬਿਖੜਾ ਪੈਂਡਾ ਤੈਅ ਕਰਦਿਆਂ, ਇਕ ਨਵੀਂ ਨਿਵੇਕਲੀ, ਅੱਡਰੀ ਕੌਮ ਦੀ ਸਾਜਨਾ ਅਤੇ ਸਿਰਜਨਾ ਕੀਤੀ ਹੋਵੇ। ਇਹ ਸੁਭਾਗ ਤਾਂ ਕੇਵਲ ਤੇ ਕੇਵਲ ਸਿੱਖ ਕੌਮ ਖ਼ਾਲਸਾ ਪੰਥ ਨੂੰ ਹੀ ਹਾਸਲ ਹੈ। ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਰਬੰਸਦਾਨੀ, ਤੇਗ਼ ਦੇ ਧਨੀ, ਅੰਮ੍ਰਿਤ ਦੇ ਦਾਤੇ, ਲਾਸਾਨੀ ਸੰਘਰਸ਼ੀ ਯੋਧੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੀਕ ਜੋ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ ਖੇਤਰ ਵਿਚ ਪ੍ਰਚਾਰ, ਪ੍ਰਸਾਰ ਦਾ ਸ਼ਾਂਤਮਈ ਢੰਗ ਅਰੰਭ ਹੋਇਆ ਉਹੀ ਸੰਘਰਸ਼ ਸਿੱਖ ਲਹਿਰ ਤੋਂ ਖੰਡਾ ਖੜਕਾਉਣ ਵਾਲਾ ਸ਼ਸਤਰ ਅਤੇ ਸ਼ਾਸਤਰ, ਧਰਮ ਅਤੇ ਰਾਜਨੀਤੀ, ਭਗਤੀ ਅਤੇ ਸ਼ਕਤੀ ਦੇ ਅਨੂਠੇ ਸੁਮੇਲ ਵਾਲਾ, ਕਿਰਤੀ, ਗ੍ਰਿਹਸਥੀ, ਭਗਤੀ ਅਤੇ ਸ਼ਕਤੀ ਦੇ ਸੁਮੇਲ ਵਾਲਾ— *ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥ ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥* ਵਾਲੀ ਇਕ ਨਿਵੇਕਲੀ ਜੀਵਨ-ਜੁਗਤ ਬਖਸਿਸ ਕਰਦਿਆਂ ਇਕ ਸਾਬਤ-ਸੂਰਤ, ਸ਼ਬਦ ਗੁਰੂ ਦੀ ਅਰਾਧਨਾ ਕਰਨ, ਭਾਣਾ ਮੰਨਣ ਅਤੇ— *ਦੇਹ ਸਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥ ਨ ਡਰੋਂ ਅਰਿ ਸੋ ਜਬ ਜਾਇ ਲਰੋਂ ਨਿਸਚੈ ਕਰਿ ਅਪੁਨੀ ਜੀਤ ਕਰੋਂ॥* " ਉੱਤੇ ਆਧਾਰਿਤ ਸਿਧਾਂਤ, ਜੀਵਨ-ਜੁਗਤ ਵਾਲੀ ਸਿੱਖ ਕੌਮ-ਖ਼ਾਲਸਾ ਪੰਥ ਦੇ ਰੂਪ ਵਿਚ ਪਰਗਟ ਹੋਇਆ। ਖ਼ਾਲਸਾ ਪੰਥ ਦੇ ਅਦਭੁਤ ਅਤੇ ਉੱਤਮ ਕਿਸਮ ਦੇ ਲੰਮੇ ਇਤਿਹਾਸ 'ਤੇ ਜਿੰਨਾ ਮਾਣ ਕੀਤਾ ਜਾਵੇ ਉਨਾ ਹੀ ਥੋੜਾ ਹੈ। ਇਸ ਲੰਮੇ ਸਫਰ ਵਿਚ ਅਣਗਿਣਤ ਭਗਤ, ਪਰਉਪਕਾਰੀ, ਕੁਰਬਾਨੀ ਵਾਲੇ ਅਤੇ ਸ਼ਹੀਦ ਸਿੰਘ, ਸਿੰਘਣੀਆਂ ਅਤੇ ਭੁਝੰਗੀ ਵੀ ਪੈਦਾ ਹੋਏ ਜਿਨ੍ਹਾਂ ਨੇ ਆਪਣੇ ਅਦਭੁਤ ਕਾਰਨਾਮਿਆਂ ਨਾਲ ਸੰਸਾਰ ਸਮਾਜ ਨੂੰ ਦੰਗ ਕਰ ਦਿੱਤਾ। ਇੱਥੋਂ ਤੀਕ ਕਿ ਖ਼ਾਲਸਾ ਪੰਥ ਦੇ ਖ਼ੂਨ ਦੇ ਪਿਆਸੇ ਜ਼ਕਰੀਆ ਖਾਨ ਅਤੇ ਮੀਰ ਮਨੂੰ ਨੇ ਇਸ ਅਟੱਲ ਸੱਚਾਈ ਨੂੰ ਮੰਨਦਿਆਂ ਜਾਬਰ ਅਤੇ ਜਾਲਮ, ਲੁਟੇਰੇ ਨਾਦਰ ਸ਼ਾਹ ਨੂੰ ਵੀ ਦੱਸਿਆ ਕਿ ਇਸ ਖ਼ਾਲਸਾ ਪੰਥ ਦਾ ਮੁਰਸ਼ਦ ਬਹੁਤ ਬਲੀ ਹੈ, ਇਨ੍ਹਾਂ ਨੂੰ ਉਸ ਨੇ ਅੰਮ੍ਰਿਤ ਦੀ ਦਾਤ ਬਖਸ਼ ਕੇ ਇਨ੍ਹਾਂ ਅੰਦਰ ਅਮਰ ਹੋਣ ਦਾ ਅਹਿਸਾਸ ਪੈਦਾ ਕਰ ਦਿੱਤਾ ਹੈ ਅਤੇ ਇਹ ਪੰਜ ਪੰਜ ਸੌ ਨਾਲ ਮੱਥਾ ਲਾ ਲੈਂਦੇ ਹਨ। ਇਨ੍ਹਾਂ ਦਾ ਘਰ-ਘਾਟ ਘੋੜਿਆਂ ਦੀਆਂ ਕਾਠੀਆਂ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧੯੯੧੫੮੦੫੧੦੦*

ਉੱਤੇ ਹੀ ਹੈ। ਆਪ ਭਾਵੇਂ ਰਸਦਾਂ ਘੱਟ ਹੋਣ ਕਾਰਨ ਭੁੱਖੇ ਹੀ ਰਹਿ ਜਾਣ ਪਰ ਇਹ ਭੁੱਖੇ ਦੀ ਭੁੱਖ ਦੂਰ ਕਰਦੇ ਹਨ, ਹਰ ਗ਼ਰੀਬ ਮਸਕੀਨ ਬੇਸਹਾਰਾ ਲੋਕਾਂ ਨਾਲ ਡਟ ਕੇ ਖੜਦੇ ਹਨ ਅਤੇ ਕਿਸੇ ਵੀ ਇਸਤਰੀ ਵੱਲ ਮਾੜੀ ਨਜ਼ਰ ਨਾਲ ਨਹੀਂ ਵੇਖਦੇ। ਆਪਣੇ ਤੋਂ ਛੋਟੀ ਨੂੰ ਧੀ, ਬਰਾਬਰ ਦੀ ਨੂੰ ਭੈਣ ਅਤੇ ਵਡੇਰੀ ਨੂੰ ਆਪਣੀ ਮਾਤਾ ਸਮਾਨ ਹੀ ਸਮਝਦੇ ਹਨ ਅਤੇ ਡਿੱਗੇ ਪਏ ਜਾਂ ਭੱਜੇ ਜਾਂਦੇ ਦੁਸ਼ਮਣ ਉੱਤੇ ਵਾਰ ਨਹੀਂ ਕਰਦੇ।

ਜ਼ਕਰੀਆ ਖਾਨ ਦਾ ਇਹ ਬਿਆਨ ਸੁਣ ਕੇ ਨਾਦਰ ਸ਼ਾਹ ਨੇ ਕਹਿ ਦਿੱਤਾ ਸੀ ਕਿ ਅਸੀਂ-ਤੁਸੀਂ ਇਨ੍ਹਾਂ ਦਾ ਕੁਝ ਨਹੀਂ ਵਿਗਾੜ ਸਕਦੇ। ਕਿਸੇ ਦਿਨ ਇਹ ਲੋਕ (ਖ਼ਾਲਸਾ) ਰਾਜ ਕਰਨਗੇ, ਪ੍ਰਸਿੱਧ ਪੰਥਕ ਲੇਖਕ ਸ. ਰਤਨ ਸਿੰਘ ਭੰਗੂ ਜ਼ਕਰੀਆ ਖਾਨ ਦੇ ਵਿਚਾਰਾਂ ਨੂੰ ਇਉਂ ਪਰਗਟ ਕਰਦੇ ਹਨ:

*ਮੁਰਸ਼ਦ ਇਨ ਕਾ ਬਲੀ ਭਯੋ ਹੈ।*
*ਐਸੀ ਗਯੋ ਕਲਾਮ ਬਤੈ ਹੈ।*
*ਜਿਸ ਤੇ ਸੁਧਾ ਬਨਾ ਇਹ ਲੈ ਹੈ।*
*ਸੋ ਮਿਲਾਇ ਲੋਗਨ ਹੈ ਭਾਈ।*
*ਗਜ਼ਬ ਅਸਰ ਤਿਸ ਕਾ ਹਮ ਦੇਖਾ ਬੁਜ਼ਦਿਲ ਤੇ ਹੋਵਤ ਸੁਰ ਬਸੇਖਾ।*

*(ਪੰਥ ਪ੍ਰਕਾਸ਼)*

ਸ. ਰਤਨ ਸਿੰਘ ਭੰਗੂ ਹੋਰ ਲਿਖਦੇ ਹਨ ਕਿ ਖ਼ਾਲਸਾ ਪੰਥ ਦੇ ਸੰਘਰਸ਼ੀ ਯੋਧਿਆਂ, ਸ਼ਹੀਦਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ਅਤੇ ਨਾ ਹੀ ਉਨ੍ਹਾਂ ਵੱਲੋਂ ਕੀਤੇ ਮਹਾਨ ਕਾਰਨਾਮਿਆਂ ਅਤੇ ਕੁਰਬਾਨੀਆਂ ਅਤੇ ਸ਼ਹੀਦੀਆਂ ਦਾ ਦੁਨੀਆ ਦੀ ਵੱਡੀ ਤੋਂ ਵੱਡੀ ਕੌਮ ਮੁਕਾਬਲਾ ਕਰ ਸਕਦੀ ਹੈ। ਸਾਨੂੰ ਆਪਣੇ ਉੱਚਤਮ, ਨਿਰਾਲੇ ਤੇ ਅਦਭੁਤ ਵਿਰਸੇ 'ਤੇ ਮਾਣ ਹੈ। ਗਰਬ ਹੈ, ਗੌਰਵ ਹੈ। ਪ੍ਰਸਿੱਧ ਲੇਖਕ ਕਵੀ ਸ. ਪ੍ਰੀਤਮ ਸਿੰਘ ਕਾਸਦ ਨੇ ਸਿੱਖਾਂ ਬਾਰੇ ਠੀਕ ਹੀ ਲਿਖਿਆ ਹੈ:

*ਰੁੱਤਾਂ ਕੁਦਰਤ ਨੂੰ ਭੁੱਲਣ ਤਾਂ ਭੁੱਲ ਜਾਵਣ*
*ਸਿੱਖ ਨੂੰ ਮੌਸਮ ਸ਼ਹੀਦੀ ਨਾ ਭੁਲਦਾ ਏ।*
*ਸਾਡਾ ਸ਼ੌਂਕ ਸੰਗੀਨਾਂ ਅਤੇ ਸੂਲੀਆਂ 'ਤੇ*
*ਜਦ ਵੀ ਡੁਲਦਾ ਪੂਰੇ ਮੁੱਲ ਦਾ ਏ।*
*ਬੂਟਾ ਇਹ ਗੁਰਸਿੱਖੀ ਵਾਲਾ*
*ਨਿਤ ਨਿਤ ਵਧਦਾ ਤੇ ਫੁਲਦਾ ਏ।*
*ਜਿਤਨਾ ਛਾਂਗੋ ਇਹ ਸੰਘਣਾ ਹੋਈ ਜਾਂਦਾ*
*ਇਹ ਤਾਂ ਬੂਟਾ ਗੁਰੂ ਅਰਜਨ ਦੀ ਕੁਲ ਦਾ ਏ।*

ਇਸ ਲੇਖ ਵਿਚ ਅਸੀਂ ਪੰਥ ਦੇ ਅਣਖੀਲੇ ਸੰਘਰਸ਼ੀ ਯੋਧੇ, ਸਿਦਕ ਅਤੇ ਸਿਰੜ ਦੇ ਪੱਕੇ, ਅਡਿੱਗ ਅਤੇ ਅਹਿੱਲ ਰਹਿੰਦਿਆਂ ਸ਼ਹੀਦੀ ਪਾਉਣ ਵਾਲੇ ਸਰਦਾਰ ਤੇਜਾ

ਸਿੰਘ ਸਮੁੰਦਰੀ ਜੀ ਬਾਰੇ ਸੰਖੇਪ ਵਿਚਾਰ ਕਰਨ ਦਾ ਯਤਨ ਕਰ ਰਹੇ ਹਾਂ।

ਪੰਜਾਬੀ ਵਿਰਸੇ ਦਾ ਇਕ ਇਹ ਵੀ ਪਹਿਲੂ ਹੈ ਕਿ ਜੋ ਜੀਵਨ ਜੁਗਤ ਕਿਰਤ ਕਰਨਾ, ਨਾਮ ਜਪਣਾ ਅਤੇ ਵੰਡ ਛਕਣਾ ਅਤੇ ਨਾਲ ਹੀ ਉੱਦਮ ਕਰਨਾ— *ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥ ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* ਅਤੇ *ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ॥* ਦੀ ਬਖ਼ਸ਼ਿਸ਼ ਸਤਿਗੁਰਾਂ ਵੱਲੋਂ ਕੀਤੀ ਗਈ ਉਹ ਸਿਧਾਂਤ, ਸੋਚ ਅਤੇ ਜੀਵਨ ਮਰਿਆਦਾ ਪੰਜਾਬੀਆਂ ਅਤੇ ਖਾਸ ਕਰਕੇ ਖ਼ਾਲਸਾ ਪੰਥ ਨੇ ਆਪਣੀ ਜੀਵਨ ਜੁਗਤ ਬਣਾਈ। ਇਸੇ ਕਰਕੇ ਕਦੇ ਵੀ ਕੋਈ ਪੰਜਾਬੀ ਜਾਂ ਗੁਰਸਿੱਖ ਨਾ ਤਾਂ ਵਿਹਲਾ ਬੈਠ ਸਕਦਾ ਹੈ ਅਤੇ ਨਾਂ ਹੀ ਮੰਗਤਾ ਬਣ ਸਕਦਾ ਹੈ ਅਤੇ ਨਾ ਹੀ ਕਿਸੇ ਦੀ ਗ਼ੁਲਾਮੀ ਹੀ ਸਹਿ ਸਕਦਾ ਹੈ। ਇਹ ਤਾਂ— "ਇਹ ਗੱਭਰੂ ਪੰਜਾਬ ਦੇ ਮੌਤ ਨੂੰ ਕਰਨ ਮਖੌਲਾਂ, ਪਰ ਟੈਂ ਨਾ ਕਿਸੇ ਦੀ ਸਹਾਰਦੇ।" ਵਾਲੇ ਜੋਸ਼ ਅਤੇ ਜਜ਼ਬੇ ਵਾਲੇ ਹੀ ਹੁੰਦੇ ਹਨ ਪਰੰਤੂ ਇਹ ਵਰਤਾਰਾ ਉਤਨਾ ਚਿਰ ਹੀ ਵਰਤਦਾ ਰਹੇਗਾ ਜਿਤਨਾ ਚਿਰ ਪੰਜਾਬੀ ਅਤੇ ਸਿੱਖ ਭਾਈਚਾਰਾ ਆਪਣੇ ਮਹਾਨ ਵਿਲੱਖਣ ਸਿਧਾਂਤ, ਸੋਚ ਅਤੇ ਅਦੁੱਤੀ ਵਿਰਸੇ ਨਾਲ ਜੁੜਿਆ ਹੋਇਆ ਰਹੇਗਾ। ਅੱਜ ਅਜਿਹਾ ਕੁਝ ਚਿੰਤਾਜਨਕ ਵਰਤਾਰਾ ਇਸੇ ਕਰਕੇ ਵਰਤ ਰਿਹਾ ਹੈ ਕਿ ਅਸੀਂ ਆਪਣਾ ਮਹਾਨ ਵਿਰਸਾ (ਜਿਸ ਉੱਤੇ ਦੁਨੀਆ ਦੇ ਲੋਕ ਅਸ਼ ਅਸ਼ ਕਰਦੇ ਸਨ) ਸਿਧਾਂਤ, ਗੁਰਮਤਿ ਵਿਚਾਰਧਾਰਾ, ਸੱਭਿਆਚਾਰ ਛੱਡ ਕੇ ਅਤੇ *ਅਪਨਾ ਬਿਗਾਰਿ ਬਿਰਾਂਨਾ ਸਾਂਢੈ* ਫ਼ਲਸਫ਼ੇ ਤੋਂ ਕੋਹਾਂ ਦੂਰ ਹੋ ਕੇ ਕੇਵਲ ਤੇ ਕੇਵਲ ਆਪਣੇ ਨਿੱਜੀ ਹਿੱਤਾਂ, ਪਰਵਾਰਕ ਹਿੱਤਾਂ ਲਈ ਅਤਿ ਦਰਜੇ ਦੇ ਨੀਵੇਂ ਪੱਧਰ ਦੀ ਜ਼ਿੰਦਗੀ ਜਿਉ ਰਹੇ ਹਾਂ। ਕੇਵਲ ਅਮੁੱਕ ਤ੍ਰਿਸ਼ਨਾਵਾਂ, ਲਾਲਸਾਵਾਂ, ਵੱਧ ਤੋਂ ਵੱਧ ਧਨ-ਦੌਲਤ ਅਤੇ ਰਾਜਸੀ ਸ਼ਕਤੀ ਉੱਤੇ ਕਾਬਜ ਹੋਣ ਲਈ ਹੀ ਸਾਰੀ ਨੈਤਿਕਤਾ ਅਤੇ ਸਿਧਾਂਤ ਅਤੇ ਵਿਰਸੇ ਨੂੰ ਫਟੀ ਹੋਈ ਲੀਰ ਵਾਂਗ ਕਿੱਕਰਾਂ ਉੱਤੇ ਹੀ ਟੰਗ ਦਿੱਤਾ ਹੈ।

ਇਤਿਹਾਸ ਗਵਾਹ ਹੈ ਕਿ ਪੰਜਾਬ ਅੰਦਰ ਰੁਜਗਾਰ ਦੇ ਘੱਟ ਸਾਧਨ, ਖੇਤੀਬਾੜੀ ਵਿਚ ਮੁਨਾਫੇ ਨਾਲੋਂ ਘਾਟਾ ਜ਼ਿਆਦਾ ਆਦਿ ਕਾਰਨ ਬਹੁਤ ਸਾਰੇ ਪੰਜਾਬੀ ਵਿਦੇਸ਼ਾਂ ਵਿਚ ਜਾ ਵੱਸੇ ਸਨ ਅਤੇ ਬਹੁਤ ਸਾਰੇ ਅੰਗਰੇਜ਼ਾਂ ਦੀ ਫੌਜ ਵਿਚ ਭਰਤੀ ਹੋ ਜਾਂਦੇ ਸਨ। ਫੌਜੀ ਜ਼ਿੰਦਗੀ ਵਿਚ ਜਿੱਥੇ ਆਰਥਿਕ ਮਸਲਾ ਕਾਫੀ ਹੱਦ ਤੀਕ ਹੱਲ ਹੋ ਜਾਂਦਾ ਸੀ ਅਤੇ ਸਾਧਾਰਨ ਪੇਂਡੂ ਗੱਭਰੂਆਂ ਅੰਦਰ ਇਕ ਡਿਸਪਲਿਨ, ਜਾਬਤਾ, ਚੰਗੀ ਸਿਹਤ, ਵਰਦੀ ਦੀ ਟੋਹਰ ਨਾਲ ਉਹ ਮਾਣ ਮਹਿਸੂਸ ਕਰਦੇ ਸਨ। ਜ਼ਿਆਦਾਤਰ ਸਿੱਖ ਗੱਭਰੂ ਹੀ ਭਰਤੀ ਹੁੰਦੇ ਸਨ। ਇਹ ਵੀ ਇਕ ਅਟੱਲ ਸੱਚਾਈ ਹੈ। ਸਮੇਂ ਦੀ ਸਰਕਾਰ ਦੇ ਹੁਕਮ ਅਨੁਸਾਰ ਸਾਰੇ ਸਾਬਤ ਸੂਰਤ ਸਿੱਖੀ ਸਰੂਪ ਵਿਚ ਹੁੰਦੇ ਸਨ ਅਤੇ ਅੰਮ੍ਰਿਤਧਾਰੀ ਵੀ ਸਨ। ਇਹ ਵੀ ਵੇਖਿਆ ਗਿਆ ਹੈ ਕਿ ਇਨ੍ਹਾਂ ਅੰਦਰ ਸਿੱਖੀ ਜਜ਼ਬਾ ਪੂਰੀ ਤਰ੍ਹਾਂ ਭਰਪੂਰ ਹੁੰਦਾ ਸੀ। ਇਨ੍ਹਾਂ ਦਾ ਹਮੇਸ਼ਾ ਅੱਡਰਾ ਅਤੇ ਅਹਿਲ ਸੁਭਾਅ ਹੁੰਦਾ ਸੀ।

ਆਪਣੇ ਧਰਮ ਵਿਚ ਪੱਕੇ ਸਾਬਤ ਸੂਰਤ ਹੁੰਦੇ ਸਨ।

ਸਰਦਾਰ ਤੇਜਾ ਸਿੰਘ ਸਮੁੰਦਰੀ ਦਾ ਜਨਮ ੨੦ ਫਰਵਰੀ, ੧੮੮੧ ਈ. ਨੂੰ ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪਿੰਡ ਰਾਏ ਦਾ ਬੁਰਜ ਵਿਚ ਮਾਤਾ ਨੰਦ ਕੌਰ ਅਤੇ ਪਿਤਾ ਰਸਾਲਦਾਰ ਸਰਦਾਰ ਦੇਵਾ ਸਿੰਘ ਦੇ ਗ੍ਰਹਿ ਵਿਖੇ ਹੋਇਆ। ਰਸਾਲਦਾਰ ਦੇਵਾ ਸਿੰਘ ਉਸ ਸਮੇਂ ਦੇ ਮਸ਼ਹੂਰ ਜੰਗਜੂ ਰਸਾਲਾ ਨੰਬਰ ੨੨ (ਬਾਈ) ਵਿਚ ਇਸ ਉੱਚ ਅਹੁਦੇ ਉੱਤੇ ਤਾਇਨਾਤ ਸਨ। ਗੁਰਮਤਿ ਵਿੱਚੋਂ ਦੋਵੇਂ ਹੀ ਪਤੀ-ਪਤਨੀ ਪੂਰੇ-ਸੂਰੇ ਸਨ। ਸਰਦਾਰ ਤੇਜਾ ਸਿੰਘ ਦਾ ਅਣਭੋਲ ਬਚਪਨ ਐਸੇ ਘਰ ਪਰਵਾਰ ਵਿਚ ਹੋਇਆ ਜਿੱਥੋਂ ਸਿੱਖੀ ਗੁੜ੍ਹਤੀ ਵਿਚ ਹੀ ਮਿਲੀ। ਥੋੜੀ ਸਕੂਲੀ ਵਿੱਦਿਆ ਵੀ ਪ੍ਰਾਪਤ ਕੀਤੀ ਅਤੇ ਉਨ੍ਹਾਂ ਸਮਿਆਂ ਵਿਚ ਸਿੱਖ ਪਰਵਾਰਾਂ ਦੇ ਬੱਚੇ ਗੁਰਮੁਖੀ ਅਤੇ ਗੁਰਬਾਣੀ ਦੀ ਸਿੱਖਿਆ ਗੁਰਦੁਆਰਾ ਸਾਹਿਬਾਨ ਤੋਂ ਹੀ ਪ੍ਰਾਪਤ ਕਰਦੇ ਸਨ ਅਤੇ ਬਾਲ ਤੇਜਾ ਸਿੰਘ ਨੇ ਵੀ ਇਉਂ ਹੀ ਕੀਤਾ। ਉਹ ਚੰਗੇ ਪੰਥਕ ਮਾਹੌਲ ਵਿਚ ਪਲਿਆ, ਵੱਡਾ ਹੋਇਆ ਅਤੇ ਗੱਭਰੂ ਹੋ ਗਿਆ।

ਪਿਤਾ ਸਰਦਾਰ ਰਸਾਲਦਾਰ ਦੇਵਾ ਸਿੰਘ ਵੱਲੋਂ ਨਿਭਾਈ ਮਿਸਾਲੀ ਫੌਜੀ ਜ਼ਿੰਦਗੀ-ਜੰਗਾਂ-ਯੁੱਧਾਂ ਵਿਚ ਅਗਰਸਰ ਹੋ ਕੇ ਆਪਣੇ ਜਾਂਬਾਜ਼ੀ ਦੇ ਕਰਤੱਵ ਵਿਖਾਉਣ ਕਾਰਨ ਉਨ੍ਹਾਂ ਨੂੰ ਇਨਾਮ ਦੇ ਤੌਰ ਉਤੇ ਜ਼ਿਲ੍ਹਾ ਲਾਇਲਪੁਰ ਦੀ ਤਹਿਸੀਲ ਸਮੁੰਦਰੀ ਵਿਚ ਚੱਕ ਨੰਬਰ ੧੪੦ ਵਿਚ ੬ ਮੁਰੱਬੇ ਜ਼ਮੀਨ, ਮਾਣ-ਸਨਮਾਨ ਅਤੇ ਚੰਗੀ ਪੈਨਸ਼ਨ ਪ੍ਰਾਪਤ ਹੋਈ। ਸਰਦਾਰ ਤੇਜਾ ਸਿੰਘ ਨੇ ਵੱਡੇ ਹੋ ਕੇ ਆਪਣੇ ਪਿੰਡ ਦੀ ਥਾਂ ਆਪਣੀ ਤਹਿਸੀਲ ਸਮੁੰਦਰੀ ਦਾ ਨਾਂ ਹੀ ਆਪਣੀ ਵੱਖਰੀ ਪਹਿਚਾਣ ਬਣਾਉਣ ਲਈ ਜੋੜ ਲਿਆ ਅਤੇ ਉਹ ਮਗਰੋਂ ਜਾ ਕੇ ਸਰਦਾਰ ਤੇਜਾ ਸਿੰਘ ਸਮੁੰਦਰੀ ਦੇ ਨਾਂ ਨਾਲ ਪ੍ਰਸਿੱਧ ਹੋਏ। ਵੱਡੇ ਹੋ ਕੇ ਉਹ ਵੀ ਆਪਣੇ ਫੌਜੀ ਪਿਤਾ ਦੇ ਪਦ-ਚਿੰਨ੍ਹ ਉੱਤੇ ਚਲਦਿਆਂ ੧੮ ਸਾਲ ਦੀ ਉਮਰ ਵਿਚ ਫੌਜ ਵਿਚ ਭਰਤੀ ਹੋ ਗਏ ਅਤੇ ੧੬ ਸਾਲ ਪੂਰੀ ਸੂਰਮਗਤੀ ਨਾਲ ਫੌਜੀ ਜੀਵਨ ਉੱਤੇ ਪਹਿਰਾ ਦਿੱਤਾ ਅਤੇ ਚੰਗਾ ਨਾਮਣਾ ਖੱਟਿਆ। ਨੌਕਰੀ ਤੋਂ ਬਾਹਰ ਆ ਕੇ ਸਮੇਂ ਦੀ ਰਫ਼ਤਾਰ ਅਨੁਸਾਰ ਉਹ ਵੀ ਹੋਰ ਚੰਗੇ ਰੁਜਗਾਰ ਦੀ ਭਾਲ ਵਿਚ ਅਮਰੀਕਾ ਅਤੇ ਕੈਨੇਡਾ ਚਲੇ ਗਏ ਜਿੱਥੇ ਉਨ੍ਹਾਂ ਨੇ ਪੰਜਾਬੀਆਂ ਦੇ ਕਾਰਖਾਨਿਆਂ ਵਿਚ ਨੌਕਰੀ ਕੀਤੀ ਅਤੇ ਇਸੇ ਸਮੇਂ ਉਨ੍ਹਾਂ ਦਾ ਮੇਲ ਦੇਸ਼-ਭਗਤ ਗ਼ਦਰੀ ਬਾਬਾ ਤੇਜਾ ਸਿੰਘ ਚੂਹੜਕਾਨਾ ਨਾਲ ਹੋਇਆ ਅਤੇ ਉਨ੍ਹਾਂ ਦੇ ਵਿਚਾਰ ਤੋਂ ਉਹ ਭਰ ਜਵਾਨ ਗੱਭਰੂ ਬਹੁਤ ਪ੍ਰਭਾਵਿਤ ਹੋਇਆ। ਸਰਦਾਰ ਤੇਜਾ ਸਿੰਘ ਸਮੁੰਦਰੀ ਦੇ ਵਿਦੇਸ਼ ਤੋਂ ਵਤਨ ਵਾਪਸੀ ਸਮੇਂ ਗੁਰਦੁਆਰਾ ਸੁਧਾਰ ਲਹਿਰ ਪੂਰੇ ਜ਼ੋਰਾਂ ਉੱਤੇ ਸੀ। ਇਸ ਤੋਂ ਪਹਿਲਾਂ ਵੀ ੧੮੭੩ ਈ. ਵਿਚ ਗਿਆਨੀ ਦਿੱਤ ਸਿੰਘ ਅਤੇ ਪ੍ਰੋਫ਼ੈਸਰ ਗੁਰਮੁਖ ਸਿੰਘ ਦੁਆਰਾ ਅਰੰਭੀ ਸਿੰਘ ਸਭਾ ਲਹਿਰ ਨੇ ਸਿੱਖ ਨੌਜਵਾਨਾਂ ਉੱਤੇ ਬਹੁਤ ਡੂੰਘਾ ਪ੍ਰਭਾਵ ਪਿਆ ਸੀ। ਸਰਦਾਰ ਤੇਜਾ ਸਿੰਘ ਸਮੁੰਦਰੀ ਵੀ ਸਿੱਖ ਸੰਘਰਸ਼ ਵਿਚ ਕੁੱਦ ਪਏ। ਬਸ! ਫਿਰ ਕੀ ਸੀ। ਉਹ

ਅਗਾਂਹ ਹੀ ਅਗਾਂਹ ਸੰਘਰਸ਼ ਵਿਚ ਵਧਦੇ ਗਏ ਮੁੜ ਪਿਛਾਂਹ ਪੈਰ ਨਹੀਂ ਪਾਇਆ।

੧੯੦੨ ਈ. ਵਿਚ ਸਿੱਖ ਸਮੱਸਿਆਵਾਂ ਦੇ ਹੱਲ ਅਤੇ ਸਿੱਖਾਂ ਅੰਦਰ ਵਿੱਦਿਆ ਦਾ ਚਾਨਣ ਫੈਲਾਉਣ ਹਿੱਤ ਸਥਾਪਿਤ ਕੀਤੀ ਗਈ ਚੀਫ਼ ਖਾਲਸਾ ਦੀਵਾਨ ਸੰਸਥਾ ਦੇ ਸਰਦਾਰ ਤੇਜਾ ਸਿੰਘ ਸਰਗਰਮ ਮੈਂਬਰ ਬਣੇ ਅਤੇ ਉਹ ਗੁਰਦੁਆਰਾ ਸੁਧਾਰ ਲਹਿਰ ਦੇ ਸਿੱਖ ਸੰਘਰਸ਼ ਨੂੰ ਹੋਰ ਮਜਬੂਤ ਅਤੇ ਪ੍ਰਚੰਡ ਕਰਨ ਲਈ ਕੁੱਦ ਗਏ। 'ਅਕਾਲੀ ਅਖ਼ਬਾਰ' ਦੀ ਸਹਾਇਤਾ ਲਈ ਸਰਦਾਰ ਤੇਜਾ ਸਿੰਘ ਨੇ ਆਪਣੀ ਦੋ ਮੁਰੱਬਾ ਜ਼ਮੀਨ ਵੇਚ ਦਿੱਤੀ। ਪ੍ਰਬੰਧਕਾਂ ਨੇ ਉਨ੍ਹਾਂ ਨੂੰ ਅਖ਼ਬਾਰ ਦੀ ਪ੍ਰਬੰਧਕੀ ਕਮੇਟੀ ਦਾ ਮੈਂਬਰ ਬਣਾ ਲਿਆ। ਇਹੋ ਹੀ ਪੰਥ-ਪ੍ਰਸਤੀ ਹੈ। ਇਹੋ ਹੀ ਰੂਹਾਨੀਅਤ ਵਾਲਾ ਇਸ਼ਕ ਹੈ। ਅੱਜਕਲ੍ਹ ਹਾਲਾਤ ਅਤੇ ਸੋਚ ਹੀ ਬਦਲ ਗਈ ਹੈ। ਹੁਣ ਤਾਂ ਆਪਣੇ ਨਿੱਜੀ ਜਾਂ ਪਰਵਾਰਕ ਹਿੱਤ ਲਈ ਪੰਥ ਨੂੰ ਦਾਅ ਉੱਤੇ ਲਗਾ ਦਿੱਤਾ ਜਾਂਦਾ ਹੈ।

੧੯੧੪ ਈ. ਵਿਚ ਦਿੱਲੀ ਪਾਰਲੀਮੈਂਟ ਹਾਉਸ ਅਤੇ ਵਾਇਸਰਾਏ ਭਵਨ ਲਾਰਡ ਚਾਰਲਸ ਹਾਰਡਿੰਗ ਦੇ ਨਿਵਾਸ ਅਸਥਾਨ ਨੂੰ ਜਾਣ ਵਾਲੀ ਸੜਕ ਸਿੱਧੀ ਕਰਨ ਲਈ ਗੁਰਦੁਆਰਾ ਰਕਾਬ ਗੰਜ ਸਾਹਿਬ ਵੀ ਦੀਵਾਰ ਅੰਗਰੇਜ਼ ਸਰਕਾਰ ਦੇ ਹੁਕਮ ਨਾਲ ਢਾਹ ਦਿੱਤੀ ਗਈ। ਖ਼ਾਲਸਾ ਪੰਥ ਇਹ ਕਿਸ ਤਰ੍ਹਾਂ ਬਰਦਾਸ਼ਤ ਕਰ ਸਕਦਾ ਸੀ। ਸਖਤ ਵਿਰੋਧ ਹੋਇਆ ਅਤੇ ਮੋਰਚਾ ਲਗਾ ਦਿੱਤਾ ਗਿਆ। ਜਿਸ ਵਿਚ ਸਰਦਾਰ ਤੇਜਾ ਸਿੰਘ ਸਮੁੰਦਰੀ ਨੇ ਵੀ ਭਰਪੂਰ ਯੋਗਦਾਨ ਪਾਇਆ। ਇੱਥੇ ਉਨ੍ਹਾਂ ਦਾ ਸੰਬੰਧ ਸ. ਸਰਦੂਲ ਸਿੰਘ ਕਵੀਸ਼ਰ ਅਤੇ ਸ. ਹਰਚੰਦ ਸਿੰਘ ਲਾਇਲਪੁਰੀ ਵਰਗੇ ਵੱਡੇ ਪੰਥਕ ਨੇਤਾਵਾਂ ਨਾਲ ਬਣ ਗਿਆ।

੨੧ ਫਰਵਰੀ, ੧੯੨੧ ਈ. ਦੇ ਨਨਕਾਣਾ ਸਾਹਿਬ ਦੇ ਖ਼ੂਨੀ ਸਾਕੇ ਅਤੇ ਗੁਰੂ ਕਾ ਬਾਗ਼ ਦੇ ਅਗਸਤ ੧੯੨੨ ਈ. ਦੇ ਮੋਰਚੇ ਅਤੇ ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ ਆਦਿ ਦੀ ਅਜ਼ਾਦੀ ਲਈ ਲਗੇ ਮੋਰਚਿਆਂ ਵਿਚ ਸਰਦਾਰ ਤੇਜਾ ਸਿੰਘ ਨੇ ਛਾਤੀ ਡਾਹ ਕੇ ਆਪਣੀ ਜਾਨ ਦੀ ਬਾਜ਼ੀ ਲਗਾ ਕੇ ਪੂਰਾ ਪੂਰਾ ਯੋਗਦਾਨ ਪਾਇਆ। ਪੰਥ ਵਿਚ ਆਪ ਜੀ ਦੀ ਪੰਥ-ਪ੍ਰਸਤੀ ਦੀ ਭਰਪੂਰ ਉਪਮਾ ਹੋਈ ਅਤੇ ਉਹ ਗਿਣਵੇਂ ਮੋਹਰੀ ਅਕਾਲੀ ਆਗੂਆਂ ਵਿਚ ਸ਼ਾਮਲ ਹੋ ਗਏ ਸਨ। ਉਹ ਤਾਂ ਹਮੇਸ਼ਾ ਹੀ— "ਮੇਰਾ ਸਿਰ ਜਾਏ ਤਾਂ ਜਾਏ ਪਰ ਮੇਰਾ ਸਿੱਖੀ ਸਿਦਕ ਨਾ ਜਾਵੇ" ਉੱਚੀ ਅਵਾਜ਼ ਵਿਚ ਗੂੰਜਾਉਂਦਾ ਸੀ। ਸੱਚਮੁੱਚ ਹੀ ਇਨ੍ਹਾਂ ਜਾਬਾਜ਼ਾਂ, ਪੰਥ-ਪ੍ਰਸਤੀ ਦੇ ਪੁੰਜ ਸਿੰਘਾਂ ਸੂਰਮਿਆਂ ਨੇ ਤਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸ਼ੁੱਧ ਖਾਲਸੇ ਦਾ ਬੁਲੰਦ ਨਾਅਰਾ— "ਮੈਂ ਮਰਾਂ ਮੇਰਾ ਪੰਥ ਜੀਵੇ, ਮਨ ਚਾਉ ਘਨੇਰਾ" ਦ੍ਰਿੜ੍ਹ ਹੀ ਨਹੀਂ ਸੀ ਸਗੋਂ ਉਹ ਸਾਰੇ ਸਿੰਘ ਸੂਰਮੇ ਇਸ ਧਾਰਨਾ ਉੱਤੇ ਪੂਰੇ ਉਤਰੇ ਅਤੇ ਸ਼ਹੀਦੀਆਂ ਦਾ ਇਕ ਨਿਵੇਕਲਾ ਇਤਿਹਾਸ ਸਿਰਜ ਦਿੱਤਾ। ਇਸੇ ਕਰਕੇ ਸਮੁੱਚਾ ਖਾਲਸਾ ਪੰਥ ਹਰ ਰੋਜ਼ ਦੋਵੇਂ ਸਮੇਂ ਅਰਦਾਸ ਦੌਰਾਨ ਉਨ੍ਹਾਂ ਸ਼ਹੀਦਾਂ ਦੀਆਂ ਸ਼ਾਨਾਂਮੱਤੀਆਂ ਘਾਲਣਾਵਾਂ, ਕੁਰਬਾਨੀਆਂ ਅਤੇ ਸ਼ਹੀਦੀਆਂ ਨੂੰ ਯਾਦ ਕਰਦਿਆਂ ਉਨ੍ਹਾਂ

ਨੂੰ ਧੁਰ ਅੰਤਰ ਆਤਮੇ ਤੋਂ ਸ਼ਰਧਾ ਅਤੇ ਸਤਿਕਾਰ ਭੇਟ ਕਰਦਾ ਹੈ।

ਉਨ੍ਹਾਂ ਦੇ ਸੰਘਰਸ਼ ਦੀ ਗਾਥਾ ਇੱਥੇ ਹੀ ਨਹੀਂ ਮੁੱਕੀ ਸਗੋਂ ਜਦੋਂ ਨਾਭਾ ਨਰੇਸ਼ ਪੂਰਨ ਗੁਰਸਿੱਖ ਮਹਾਰਾਜਾ ਰਿਪੁਦਮਨ ਸਿੰਘ ਵੱਲੋਂ ਗੱਦਨਸ਼ੀਨੀ ਦੀ ਰਸਮ ਸਮੇਂ ਅੰਗਰੇਜ਼ ਰੈਜੀਡੈਂਟ ਅਫ਼ਸਰ ਵੱਲੋਂ ਜੋ ਰਾਜਤਿਲਕ ਦੇਣ ਦੀ ਮਰਿਆਦਾ ਬਣੀ ਹੋਈ ਸੀ ਉਸ ਨੂੰ ਲਾਂਭੇ ਕਰਦਿਆਂ ਕਹਿ ਦਿੱਤਾ ਸੀ ਕਿ ਇਹ ਰਾਜਗੱਦੀ ਮੈਨੂੰ ਮੇਰੇ ਸਤਿਗੁਰਾਂ ਨੇ ਬਖਸ਼ੀ ਹੈ ਅਤੇ ਮੇਰਾ ਪਿਤਾ ਪੁਰਖੀ ਅਧਿਕਾਰ ਹੈ। ਅੰਗਰੇਜ਼ ਨੇ ਗੁੱਸੇ ਵਿਚ ਆ ਕੇ ਇਸ ਨੂੰ ਆਪਣੇ ਵਿਸ਼ਾਲ ਰਾਜ (BRITISH CROWN) ਦੀ ਤੌਹੀਨ ਸਮਝਦਿਆਂ ਕਈ ਬਹਾਨੇ ਘੜ ਕੇ ਸਿੱਖ ਰਾਜਿਆਂ ਦੀ ਆਪਸੀ ਖਹਿਬਾਜ਼ੀ ਦਾ ਲਾਭ ਉਠਾਉਂਦਿਆਂ ਰਾਜਸੀ ਸ਼ਕਤੀ ਦੇ ਜ਼ੋਰ ਨਾਲ ਧੱਕੇ ਨਾਲ ਗੱਦਿਓਂ ਲਾਹ ਕੇ ਦੇਸ਼ ਨਿਕਾਲਾ ਦੇ ਦਿੱਤਾ ਸੀ। ਇਸ ਨਖਿਧ ਵਰਤਾਰੇ ਅਤੇ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਸਰਕਾਰੀ ਦਖ਼ਲ ਕਾਰਨ ਅੰਗਰੇਜ਼ ਸਰਕਾਰ ਵਿਰੁੱਧ ਮੋਰਚਾ ਲਗਾ ਦਿੱਤਾ। ਜਿਸ ਨੂੰ ਸਿੱਖ ਇਤਿਹਾਸ ਵਿਚ 'ਜੈਤੋ ਦਾ ਮੋਰਚਾ' ਕਿਹਾ ਜਾਂਦਾ ਹੈ। ਸਰਦਾਰ ਤੇਜਾ ਸਿੰਘ ਵੀ ਇਸ ਸਰਕਾਰੀ ਧੱਕੇ ਨੂੰ ਬਰਦਾਸ਼ਤ ਨਾ ਕਰਦਿਆਂ ਹੋਇਆਂ ਮੋਰਚੇ ਵਿਚ ਕੁੱਦ ਪਏ ਅਤੇ ਉਨ੍ਹਾਂ ਨੂੰ ਪ੯ ਹੋਰ ਪ੍ਰਮੁੱਖ ਸਿੱਖ ਆਗੂਆਂ ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ। ਉਨ੍ਹਾਂ ਨੂੰ ਜ਼ੇਲ੍ਹ ਵਿਚ ਬੰਦ ਕਰ ਦਿੱਤਾ ਗਿਆ ਅਤੇ ਪਹਿਲਾਂ ਲਾਹੌਰ ਦੇ ਕਿਲ੍ਹੇ ਵਿਚ ਬਗ਼ਾਵਤ ਦਾ ਕੇਸ ਚਲਾਇਆ ਅਤੇ ਫਿਰ ਇਸ ਮੁਕੱਦਮੇ ਨੂੰ ਕੇਂਦਰੀ ਜੇਲ੍ਹ, ਜਿੱਥੇ ਉਹ ਬੰਦੀ ਬਣਾਏ ਹੋਏ ਸਨ, ਵਿਚ ਤਿੰਨ ਸਾਲ ਤੋਂ ਵੀ ਵੱਧ ਸਮਾਂ ਚਲਾਇਆ ਗਿਆ। ਇਸ ਕੇਂਦਰੀ ਜੇਲ੍ਹ ਵਿਚ ਉਨ੍ਹਾਂ ਨੂੰ ੧੧ ਫਰਵਰੀ, ੧੯੨੬ ਈ. ਨੂੰ ਤਬਦੀਲ ਕੀਤਾ ਗਿਆ ਸੀ। ਇਸੇ ਦੌਰਾਨ ਅੰਗਰੇਜ਼ ਸਰਕਾਰ ਨੇ ਪੰਜਾਬ ਸਿੱਖ ਗੁਰਦੁਆਰਾ ਐਕਟ-੧੯੨੫ ਪਾਸ ਕਰ ਕੇ ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਸਿੱਖਾਂ ਹਵਾਲੇ ਕਰਨ ਦਾ ਫੈਸਲਾ ਲਿਆ ਪਰੰਤੂ ਸਰਦਾਰ ਤੇਜਾ ਸਿੰਘ, ਬਾਬਾ ਖੜਕ ਸਿੰਘ ਆਦਿ ਸਿੱਖ ਸੰਘਰਸ਼ੀ ਯੋਧੇ ਇਸ ਫੈਸਲੇ ਨਾਲ ਸਹਿਮਤ ਨਹੀਂ ਸਨ, ਕਿਉਂਕਿ ਉਨ੍ਹਾਂ ਦਾ ਮੰਨਣਾ ਸੀ ਕਿ ਲੰਮੇ ਅਤੇ ਖ਼ੂਨੀ ਸਿੱਖ ਸੰਘਰਸ਼ (ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ) ਦੁਆਰਾ ਮਹੰਤਾਂ ਤੋਂ ਤਾਂ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਵਾ ਦਿੱਤਾ ਪਰੰਤੂ ਇਸ ਐਕਟ ਰਾਹੀਂ ਅਸਿੱਧੇ ਤੌਰ ਉੱਤੇ ਸਰਕਾਰ ਆਪ ਹੀ ਗੁਰਦੁਆਰਾ ਪ੍ਰਬੰਧ ਉੱਤੇ ਕਾਬਜ਼ ਹੋ ਗਈ। ਉਨ੍ਹਾਂ ਦੀ ਇਹ ਅਜ਼ਾਦ ਪੰਥ ਦੀ ਅਜ਼ਾਦ ਪੰਥਕ ਸੋਚ ਬਿਲਕੁਲ ਹੀ ਠੀਕ ਸੀ। ਸੰਸਾਰ ਵੇਖ ਰਿਹਾ ਹੈ ਕਿ ਹੁਣ ਹਰ ਰੋਜ਼ ਸਮੇਂ ਦੀ ਸਰਕਾਰਾਂ ਸਿੱਧੇ ਤੌਰ ਉੱਤੇ ਹੀ ਗੁਰਦੁਆਰਾ ਪ੍ਰਬੰਧ ਵਿਚ ਦਖ਼ਲ ਦੇ ਰਹੀਆਂ ਹਨ। ਜਿਨ੍ਹਾਂ ਸਿੰਘਾਂ ਨੇ ਐਕਟ ਦਾ ਵਿਰੋਧ ਕੀਤਾ ਉਨ੍ਹਾਂ ਨੂੰ ਨਾ-ਮਿਲਵਰਤਨੀਏ ਕਿਹਾ ਜਾਣ ਲਗਾ ਪਰੰਤੂ ਸਰਕਾਰ ਵੱਲੋਂ ਦਿੱਤੇ 'ਸਰਦਾਰ ਬਹਾਦਰ' ਦੇ ਖ਼ਿਤਾਬ ਦਾ ਨਸ਼ਾ ਹੰਢਾਉਣ ਵਾਲੇ ਸਰਕਾਰੀ ਝੋਲੀ- ਚੁੱਕਾਂ ਸਰਦਾਰ ਬਹਾਦਰ ਮਹਿਤਾਬ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੇ ਐਕਟ ਨੂੰ ਪ੍ਰਵਾਨ ਕਰ ਲਿਆ

ਅਤੇ ਇਹ ਐਕਟ ਦਾ ਕੋਹੜ ਪੱਕੇ ਤੌਰ ਉੱਤੇ ਖਾਲਸਾ ਪੰਥ ਨੂੰ ਚੰਬੇੜ ਦਿੱਤਾ। ਸਰਕਾਰ ਨੇ ਸਾਰੇ ਸਰਕਾਰ-ਪੱਖੀ ਮਿਲਵਰਤਨੀਆਂ ਨੂੰ ਜੇਲ੍ਹਾਂ ਤੋਂ ਰਿਹਾਅ ਕਰ ਦਿੱਤਾ ਪਰੰਤੂ ਨਾ ਮਿਲਵਰਤਨੀਆਂ ਨੂੰ ਜੇਲ੍ਹਾਂ ਵਿਚ ਬੰਦ ਹੀ ਰੱਖਿਆ ਅਤੇ ੨੯ ਜੂਨ, ੧੯੨੬ ਈ. ਨੂੰ ਪਹਿਲੀ ਵਾਰ ਗੁਰਦੁਆਰਾ ਐਕਟ ਅਧੀਨ ਸਰਕਾਰ ਨੇ ਚੋਣਾਂ ਕਰਵਾਈਆਂ। ਜਿਸ ਵਿਚ ਸਰਦਾਰ ਬਹਾਦਰ ਮਹਿਤਾਬ ਸਿੰਘ ਦੇ ਅੰਗਰੇਜ਼ ਨਾਲ ਮਿਲਵਰਤਨੀਏ ਜਥੇ ਅਤੇ ਬਾਬਾ ਖੜਕ ਸਿੰਘ ਅਤੇ ਸਰਦਾਰ ਤੇਜਾ ਸਿੰਘ ਸਮੁੰਦਰੀ ਦੀ ਅਗਵਾਈ ਵਾਲੇ ਨਾ-ਮਿਲਵਰਤਨੀਏ ਜਥੇ ਵਿਚਕਾਰ ਮੁਕਾਬਲਾ ਹੋਇਆ। ਜਿਸ ਵਿਚ ਮਿਲਵਰਤਨੀਆਂ ਨੂੰ ਭਾਰੀ ਹਾਰ ਹੋਈ ਅਤੇ ਖਾਲਸਾ ਪੰਥ ਨੇ ਸਰਕਾਰ ਤੋਂ ਨਾ-ਮਿਲਵਰਤਨੀਆਂ ਨੂੰ ਬਹੁਤ ਭਾਰੀ ਬਹੁਮਤ ਨਾਲ ਜਿਤਾਇਆ। ਅਜੋਕੇ ਸਮੇਂ ਵੀ ਖਾਲਸਾ ਪੰਥ, ਭਾਵੇਂ ਸਰਕਾਰ ਕਿਸੇ ਵੀ ਪਾਰਟੀ ਦੀ ਹੋਵੇ, ਦੀ ਦਖਲ-ਅੰਦਾਜ਼ੀ ਨੂੰ ਬਰਦਾਸ਼ਤ ਨਹੀਂ ਕਰਦਾ ਅਤੇ ਸਮੇਂ-ਸਮੇਂ ਇਸ ਸਰਕਾਰੀ ਦਖਲ-ਅੰਦਾਜ਼ੀ ਵਿਰੁੱਧ ਅਵਾਜ਼ ਬੁਲੰਦ ਕਰਦਾ ਆ ਰਿਹਾ ਹੈ। ਨਵੀਂ ਹੋਂਦ ਵਿਚ ਆਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਮੀਟਿੰਗ ਵਿਚ ਨਵੇਂ ਚੁਣੇ ਗਏ ਮੈਂਬਰਾਂ ਦੀਆਂ ਨਾਮਜ਼ਦਗੀਆਂ, ਜਿਸ ਵਿਚ ਮਾਸਟਰ ਤਾਰਾ ਸਿੰਘ ਨੂੰ ਮੈਂਬਰ ਨਾਮਜ਼ਦ ਕੀਤਾ ਗਿਆ, ਉਸ ਤੋਂ ਬਾਅਦ ਪਹਿਲੀ ਜਰਨਲ ਇਕੱਤਰਤਾ ੨ ਅਕਤੂਬਰ, ੧੯੨੬ ਈ. ਨੂੰ ਹੋਈ। ਜਿਸ ਵਿਚ ਬਾਬਾ ਖੜਕ ਸਿੰਘ ਨੂੰ ਜੇਲ੍ਹ ਵਿਚ ਹੁੰਦਿਆਂ ਹੀ ਸਰਬਸੰਮਤੀ ਨਾਲ ਪ੍ਰਧਾਨ ਚੁਣ ਲਿਆ ਗਿਆ ਪਰੰਤੂ ਅਕਾਲ ਪੁਰਖ ਦਾ ਭਾਣਾ ਅੰਗਰੇਜ਼ ਸਰਕਾਰ ਵਿਰੁੱਧ ਸੰਘਰਸ਼ ਦੌਰਾਨ ਹੀ ਸਰਦਾਰ ਤੇਜਾ ਸਿੰਘ ਸਮੁੰਦਰੀ ੧੭ ਜੁਲਾਈ, ੧੯੨੬ ਈ. ਨੂੰ ਦਿਲ ਦਾ ਦੌਰਾ ਪੈਣ ਕਾਰਨ ਸ਼ਹੀਦੀ ਪਾ ਕੇ ਸਦਾ ਸਦਾ ਲਈ ਅਮਰ ਸ਼ਹੀਦ ਬਣ ਗਏ। ਸਰਦਾਰ ਤੇਜਾ ਸਿੰਘ ਨੇ ਆਖਰੀ ਦਮ ਤਕ ਆਪਣਾ ਸਿੱਖੀ ਸਿਦਕ ਸਤਿਗੁਰਾਂ ਉੱਤੇ ਭਰੋਸਾ ਪੂਰੀ ਦ੍ਰਿੜ੍ਹਤਾ ਨਾਲ ਨਿਭਾ ਕੇ ਸਾਰਿਆਂ ਲਈ ਇਕ ਮਿਸਾਲ ਕਾਇਮ ਕਰ ਦਿੱਤੀ। ਸਰਦਾਰ ਤੇਜਾ ਸਿੰਘ ਸਮੁੰਦਰੀ ਦੀ ਸ਼ਹੀਦੀ ਅਤੇ ਉਨ੍ਹਾਂ ਵੱਲੋਂ ਖਾਲਸਾ ਪੰਥ ਦੇ ਵਡੇਰੇ ਹਿੱਤਾਂ ਲਈ ਆਪਣੀ ਜਿੰਦ-ਜਾਨ ਅਤੇ ਜੀਵਨ ਦਾਅ ਉੱਤੇ ਲਗਾ ਕੇ ਕੀਤੇ ਸੰਘਰਸ਼ ਤੋਂ ਸਾਡੀ ਨੌਜਵਾਨ ਪੀੜ੍ਹੀ ਹਮੇਸ਼ਾਂ ਹੀ ਨਵਾਂ ਜੋਸ਼, ਜਜ਼ਬਾ, ਗੁਰਸਿੱਖੀ ਪਿਆਰ ਪ੍ਰਾਪਤ ਕਰਦੀ ਰਹੇਗੀ ਅਤੇ ਉਹ ਸਦਾ ਹੀ ਸਾਡੇ ਸਾਰਿਆਂ ਲਈ ਹੀ ਇਕ ਚਾਨਣ-ਮੁਨਾਰੇ ਦਾ ਕਾਰਜ ਕਰਦੇ ਰਹਿਣਗੇ। ਨਿਸਚੇ ਹੀ ਜਿਸ ਤਰ੍ਹਾਂ ਸੋਨੇ ਦੀ ਸ਼ੁੱਧਤਾ ਕੁਠਾਲੀ ਵਿਚ ਅਤੇ ਸੰਕਟ ਸਮੇਂ ਬਹਾਦਰ ਹੀ ਦ੍ਰਿੜ੍ਹਤਾ ਸਿਦਕਦਿਲੀ ਕਸੌਟੀ ਉੱਤੇ ਪੂਰਾ ਉਤਰਦੇ ਹਨ। ਉਸੇ ਤਰ੍ਹਾਂ ਸਰਦਾਰ ਤੇਜਾ ਸਿੰਘ ਸਮੁੰਦਰੀ ਵੀ ਬਹਾਦਰੀ ਸਿਦਕ ਦਿਲੀ, ਦ੍ਰਿੜ੍ਹਤਾ ਅਤੇ ਪੰਥ-ਪਿਆਰ ਨਾਲ ਗੰਭੀਰ ਤੋਂ ਵੀ ਅਤਿ ਗੰਭੀਰ ਸੰਕਟ ਵਿਚ ਪੂਰੇ ਉਤਰੇ।

ਖਾਲਸਾ ਪੰਥ ਵੱਲੋਂ ਉਨ੍ਹਾਂ ਦੀ ਸੰਸਾਰਕ ਤੌਰ 'ਤੇ ਯਾਦਗਾਰ ਕਾਇਮ ਕਰਨ ਹਿੱਤ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੇ ਨਜ਼ਦੀਕ 'ਤੇਜਾ ਸਿੰਘ ਸਮੁੰਦਰੀ

ਹਾਲ' ਬਣਾਇਆ ਗਿਆ ਜਿੱਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਾਰੇ ਆਮ ਇਜਲਾਸ ਅਤੇ ਹੋਰ ਵੱਡੀਆਂ ਮਹੱਤਵਪੂਰਨ ਮੀਟਿੰਗਾਂ ਹੁੰਦੀਆਂ ਹਨ।

ਸਤਿਗੁਰੂ ਸੱਚੇ ਪਾਤਸ਼ਾਹ ਸਾਨੂੰ ਸਾਰਿਆਂ ਨੂੰ; ਜਿਹੜੇ ਅਸੀਂ ਪੰਥਕ ਮਾਰਗ ਤੋਂ ਬੁਰੀ ਤਰ੍ਹਾਂ ਥਿੜਕ ਗਏ ਹਾਂ, ਸੁਮੱਤ, ਦਲੇਰੀ, ਦ੍ਰਿੜ੍ਹਤਾ ਅਤੇ ਪੰਥ ਪਿਆਰ ਬਖਸ਼ਣ ਤਾਂ ਕਿ ਅਸੀਂ ਉਨ੍ਹਾਂ ਸ਼ਹੀਦਾਂ ਵੱਲੋਂ ਵਿਖਾਏ ਮਾਰਗ ਦੇ ਪਾਂਧੀ ਬਣ ਸਕੀਏ। ਇੱਥੇ ਇਹ ਵਰਣਨ ਕਰਨਾ ਵੀ ਸਾਡੇ ਲਈ ਮਾਣ ਵਾਲੀ ਗੱਲ ਹੋਵੇਗੀ ਕਿ ਸਰਦਾਰ ਤੇਜਾ ਸਿੰਘ ਸਮੁੰਦਰੀ ਦਾ ਬੇਟਾ ਸ. ਬਿਸ਼ਨ ਸਿੰਘ ਸਮੁੰਦਰੀ ਗੁਰੂ ਨਾਨਕ ਦੇਵ ਯੂਨੀਵਰਸਿਟੀ ਸ੍ਰੀ ਅੰਮ੍ਰਿਤਸਰ ਸਾਹਿਬ ਦੇ ਪਹਿਲੇ ਉਪ-ਕੁਲਪਤੀ ਬਣੇ ਅਤੇ ਅੱਗੋਂ ਉਨ੍ਹਾਂ ਦਾ ਬੇਟਾ ਸ. ਤਰਨਜੀਤ ਸਿੰਘ (ਸੰਧੂ) ਅੱਜਕਲ੍ਹ ਅਮਰੀਕਾ ਵਿਚ ਭਾਰਤ ਦੇ ਅੰਬੈਸਡਰ (ਰਾਜਪੂਤ) ਹਨ।

ਉਕਤ ਵਿਚਾਰ ਤੋਂ ਸਪੱਸ਼ਟ ਹੈ ਕਿ ਜਿਵੇਂ ਖਾਲਸਾ-ਪੰਥ ਹਰ ਪੱਖ ਤੋਂ ਹੀ ਦੁਨੀਆ ਤੋਂ ਸਰੂਪ, ਸਿਧਾਂਤ, ਜੀਵਨ ਮਰਿਆਦਾ, ਸੋਚ, ਫ਼ਲਸਫ਼ੇ ਕਰਕੇ ਬਿਲਕੁਲ ਵੱਖਰਾ ਹੈ, ਉਸੇ ਤਰ੍ਹਾਂ ਖਾਲਸਾ ਪੰਥ ਦਾ ਲਾਸਾਨੀ ਇਤਿਹਾਸ ਵੀ ਅਦੁੱਤੀ ਸ਼ਹੀਦੀਆਂ ਕੁਰਬਾਨੀਆਂ, ਪਰਉਪਕਾਰਤਾ ਵਾਲੇ ਕਾਰਨਾਮਿਆਂ ਕਰਕੇ ਵੀ ਬਿਲਕੁਲ ਅੱਡਰਾ ਹੈ। ਸ਼ਾਨਾਂਮੱਤਾ ਹੈ। ਇਹ ਖਾਲਸਾ ਤਾਂ ਸਾਰੇ ਜੰਗਲ ਰੂਪੀ ਸੰਸਾਰ ਸਮਾਜ ਵਿਚ ਚੰਦਨ ਦਾ ਬੂਟਾ ਹੈ। ਜਿਹੜਾ ਸੱਚਮੁੱਚ ਹੀ ਸ਼ੁੱਧ ਖਾਲਸਾ ਹੈ ਉਹ ਹਮੇਸ਼ਾ ਹੀ ਆਪਣੇ ਨਿੱਜੀ ਹਿੱਤਾਂ ਲਈ ਨਹੀਂ ਸਗੋਂ— *ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ (੮੭੫)* ਲਈ ਹੀ ਜੂਝਦਾ ਰਿਹਾ ਹੈ। ਖਾਲਸਾ ਸਹਿਣਸ਼ੀਲਤਾ, ਸਹਿਜਤਾ, ਸਾਂਝੀਵਾਲਤਾ ਦਾ ਇਕ ਅਮੁੱਕ ਅਥਾਹ ਭੰਡਾਰ ਹੈ। ਕਿਰਤ ਕਰਨਾ, ਵੰਡ ਛਕਣਾ, ਨਾਮ ਜਪਣਾ, ਸੇਵਾ-ਸਿਮਰਨ ਇਸ ਦਾ ਮੂਲ ਜੀਵਨ ਸਿਧਾਂਤ ਹੈ। ਇਹ ਆਪਣੇ ਧਰਮ ਸਿੱਖ ਧਰਮ ਵਿਚ ਤਾਂ ਪੂਰੀ ਤਰ੍ਹਾਂ ਪ੍ਰਪੱਕ ਹੈ ਹੀ ਸਗੋਂ ਇਹ ਤਾਂ ਸਰਬ ਧਰਮ ਰੱਖਿਅਕ ਵੀ ਹੈ। ਜੈਸਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਵੱਲੋਂ ਸੀਸ ਦੇ ਕੇ ਧਰਮ ਦੀ ਰੱਖਿਆ ਕੀਤੀ। ਐਨ ਉਸੇ ਮਾਰਗ ਦੇ ਪਾਂਧੀ ਹੁੰਦਿਆਂ ਇਹੋ ਹੀ ਇਸ ਦਾ ਲਾਸਾਨੀ ਵਿਰਸਾ ਹੈ। ਸਾਨੂੰ ਇਸ ਉੱਤੇ ਮਾਣ ਹੈ ਪਰੰਤੂ ਇਹ ਵੀ ਇਕ ਦੁਖਦਾਇਕ, ਅਫਸੋਸਨਾਕ ਪਹਿਲੂ ਹੈ ਕਿ ਸਮੇਂ ਦੇ ਅਖੌਤੀ ਆਧੁਨਿਕਵਾਦ ਦੀ ਝੁਲ ਰਹੀ ਹਨੇਰੀ ਨੇ ਇਸ ਚੰਦਨ ਦੇ ਬੂਟੇ ਨੂੰ ਵੀ ਹਿਲਾ ਦਿੱਤਾ ਹੈ। ਸ਼ਾਇਦ ਸਮੇਂ ਦੀ ਮਾਰ ਨੇ ਇਸ ਵਿਚੋਂ ਉਹ ਸੁਗੰਧੀ ਹੀ ਫਿੱਕੀ ਕਰ ਦਿੱਤੀ ਹੈ। ਸਾਡੀ ਨੌਜਵਾਨ ਪੀੜ੍ਹੀ ਤਰ੍ਹਾਂ ਅਧੋਗਤੀ ਦਾ ਸ਼ਿਕਾਰ ਹੋ ਰਹੀ ਹੈ। ਆਪਣੇ ਲਾਸਾਨੀ ਵਿਰਸੇ ਤੋਂ ਟੁੱਟ ਚੁੱਕੀ ਹੈ। ਇਹ ਨੌਜਵਾਨ ਸਿੱਖੀ ਸਰੂਪ, ਸਿਧਾਂਤ, ਫ਼ਲਸਫ਼ੇ, ਜੀਵਨ ਮਰਿਆਦਾ ਅਤੇ ਸੁਨਿਹਰੇ ਇਤਿਹਾਸ ਤੋਂ ਬਿਲਕੁਲ ਦੂਰ ਹੀ ਨਹੀਂ ਸਗੋਂ ਕੋਰੇ ਹੀ ਹੋ ਗਏ ਹਨ। ਇਸ ਸਾਰੇ ਅਫ਼ਸੋਸਨਾਕ ਅਤੇ ਦੁਖਦਾਇਕ ਮਹੌਲ ਅਤੇ ਵਰਤਾਰੇ ਲਈ ਉਹ ਨੌਜਵਾਨ ਘੱਟ ਸਗੋਂ ਅਸੀਂ ਰਾਜਨੀਤਕ, ਧਾਰਮਿਕ, ਸਮਾਜਿਕ, ਪਰਵਾਰਕ ਖੇਤਰ ਵਿਚ ਵਿਚਰਨ ਵਾਲਿਆਂ ਵਡੇਰਿਆਂ ਦਾ ਆਪਣਾ ਜੀਵਨ

ਹੀ ਸਹੀ ਨਾ ਹੋਣ ਕਾਰਨ ਅਸੀਂ ਜ਼ਿਆਦਾ ਜ਼ਿੰਮੇਵਾਰ ਹਾਂ। ਅਸੀਂ ਹੀ ਗਿਰਾਵਟ ਦੀ ਖਾਈ ਵਿਚ ਡਿੱਗ ਗਏ ਹਾਂ। ਸਾਡੇ ਜੀਵਨ ਵਿਚ ਜੋ ਮੌਕਾਪ੍ਰਸਤੀ, ਮਤਲਬਪ੍ਰਸਤੀ, ਨਿੱਜਪ੍ਰਸਤੀ, ਪਰਵਾਰਪ੍ਰਸਤੀ ਜਾਇਜ਼-ਨਜਾਇਜ਼ ਢੰਗ-ਤਰੀਕਿਆਂ ਨਾਲ ਅੰਨ੍ਹੀ ਧਨ-ਦੌਲਤ ਅਤੇ ਰਾਜਸ਼ਕਤੀ ਦੇ ਮਾਲਕ ਬਣਨ ਵਾਲੀ ਨੀਵੇਂ ਪੱਧਰ ਦੀ ਜੀਵਨ ਮਰਿਆਦਾ ਪ੍ਰਵੇਸ਼ ਕਰ ਗਈ ਹੈ। ਸਾਡੀਆਂ ਢੇਰ ਸਾਰੀਆਂ ਖ਼ੁਦਗਰਜ਼ੀਆਂ ਆਚਰਣਕ ਗਿਰਾਵਟ ਲੋਭ-ਲਾਲਚ ਨਾਲ ਅਸੀਂ ਸਭ ਕੁਝ ਨਸ਼ਟ ਕਰਦੇ ਜਾ ਰਹੇ ਹਾਂ। ਇਹ ਪੜ੍ਹੇ, ਲਿਖੇ, ਸੰਵੇਦਨਸ਼ੀਲ ਅਤੇ ਨਾਜ਼ੁਕ ਹਿਰਦੇ ਅਤੇ ਤੀਖਣ ਬੁੱਧੀ ਵਾਲੇ ਬੱਚੇ ਸਾਡੇ ਇਸ ਚਿੰਤਾਜਨਕ ਵਰਤਾਰੇ ਤੋਂ ਹੀ ਪ੍ਰਭਾਵਿਤ ਹੋ ਰਹੇ ਹਨ। ਦੁਖੀ ਵੀ ਹਨ। ਇਨ੍ਹਾਂ ਅੰਦਰ ਇਕ ਤਰ੍ਹਾਂ ਨਾਲ ਆਪਣੇ ਵਡੇਰਿਆਂ ਵਿਰੁੱਧ ਬਗਾਵਤ ਹੀ ਹੈ। ਉਹ ਬੁਰੀ ਤਰ੍ਹਾਂ ਦੁਬਿਧਾ ਦਾ ਸ਼ਿਕਾਰ ਹੋ ਚੁੱਕੇ ਹਨ। ਇਹੋ ਹੀ ਸਾਡਾ ਪੰਥ ਦਾ ਦੁਸ਼ਮਣ ਚਾਹੁੰਦਾ ਆਇਆ ਹੈ। ਆਪਣੇ ਨੀਵੇਂ ਪੱਧਰ ਦੇ ਕਿਰਦਾਰ ਨਾਲ ਅਸੀਂ ਸਹਿਜੇ ਹੀ ਉਨ੍ਹਾਂ ਦੀਆਂ ਦੁਰਭਾਵਨਾਵਾਂ ਨੂੰ ਪੂਰਾ ਕਰ ਦਿੱਤਾ ਹੈ। ਜੇਕਰ ਅਸੀਂ ਨੌਜਵਾਨ ਪੀੜ੍ਹੀ ਦਾ ਵੀ ਭਵਿੱਖ ਸ਼ਾਨਾਂਮੱਤਾ ਬਣਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਉਨ੍ਹਾਂ ਦੇ ਸਾਹਮਣੇ ਆਪਣਾ ਜੀਵਨ ਮਿਸਾਲੀ ਅਤੇ ਸਿੱਖੀ ਸਿਧਾਂਤ ਅਨੁਸਾਰ ਬਣਾਉਣਾ ਪਵੇਗਾ ਨਹੀਂ ਤਾਂ! ਸਰਬਨਾਸ਼ ਯਕੀਨੀ ਹੈ। ਬੱਚਿਆਂ ਨੂੰ ਕਸੂਰਵਾਰ ਨਾ ਠਹਿਰਾਈਏ ਸਗੋਂ— *ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ॥* ਦੇ ਮਹਾਨ ਸਿਧਾਂਤ ਅਨੁਸਾਰ ਆਪਣੇ ਅੰਤਰ-ਆਤਮੇ ਝਾਤੀ ਮਾਰੀਏ, ਰੋਗ ਲੱਭੀਏ ਅਤੇ ਆਪਣਾ ਫ਼ਰਜ਼ ਨਿਭਾਈਏ। ਇਹ ਕਾਰਜ ਸਭ ਤੋਂ ਵੱਧ ਉਨ੍ਹਾਂ ਲੋਕਾਂ ਦਾ ਕਰਨਾ ਬਣਦਾ ਹੈ ਜਿਹੜੇ ਆਪਣੇ ਆਪ ਨੂੰ ਧਾਰਮਿਕ, ਸਮਾਜਿਕ, ਰਾਜਨੀਤਕ ਅਤੇ ਆਰਥਿਕ ਜੀਵਨ ਵਿਚ ਅਗਵਾਈ ਕਰਨ ਦਾ ਬਿਲਕੁਲ ਝੂਠਾ, ਫਰੇਬੀ ਅਤੇ ਫੋਕਾ ਦਾਅਵਾ ਕਰ ਰਹੇ ਹਨ।

ਸਾਨੂੰ ਸਾਰਿਆਂ ਨੂੰ ਸੋਚਣਾ ਪਵੇਗਾ, ਵਿਚਾਰਨਾ ਪਵੇਗਾ। ਸਹੀ ਮਾਰਗ ਦੇ ਪਾਂਧੀ ਬਣ ਕੇ ਇਸ ਨੌਜਵਾਨ ਪੀੜ੍ਹੀ ਸਾਹਮਣੇ ਇਕ ਜਿਊਂਦੀ ਜਾਗਦੀ ਮਿਸਾਲ ਕਾਇਮ ਕਰਨੀ ਪਵੇਗੀ। ਜਿਹੜੇ ਸਮਾਜਿਕ ਅਤੇ ਧਾਰਮਿਕ ਟੁੱਕੜੇ ਸਾਥੋਂ ਆਪਣੇ ਵਿਚਾਰਾਂ ਕਰਕੇ ਵੱਖਰੇ ਹਨ ਉਨ੍ਹਾਂ ਤੋਂ ਤਾਂ ਸ਼ਾਇਦ ਇਤਨਾ ਖਤਰਾ ਨਾ ਹੋਵੇ ਕਿਉਂਕਿ ਹਰ ਮਨੁੱਖ ਵਿਰੋਧੀਆਂ, ਚਲਾਕੀਆਂ, ਚਤੁਰਾਈਆਂ, ਸਾਜ਼ਿਸ਼ਾਂ, ਸੰਭਾਵੀ ਹਮਲਿਆਂ ਤੋਂ ਤਾਂ ਸੁਚੇਤ ਹੁੰਦਾ ਹੈ ਪਰੰਤੂ ਜਿਹੜੇ ਮਤਲਬਪ੍ਰਸਤ ਬਹੁਰੂਪੀਏ ਸ਼ਾਤਰ ਜਾਂ ਅਧੂਰੇ ਸਰੂਪ ਵਿਚ ਸਾਡੇ ਵਿਚਕਾਰ ਵਿਚਰ ਰਹੇ ਹਨ। ਜਿਹੜੇ— *ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥* ਵਾਲੇ ਰੋਗ ਰੂਪੀ ਕਿਰਦਾਰ ਵਾਲੇ ਹਨ, ਮੋਮੋਠੱਗਣੀਆਂ ਗੱਲਾਂ-ਬਾਤਾਂ ਕਰਦੇ ਹਨ। ਸਾਡੇ ਅੰਦਰ ਬੜੀ ਸ਼ਾਤਰਤਾ ਨਾਲ ਕਈ ਕਿਸਮ ਦੇ ਭਰਮ-ਭੁਲੇਖੇ ਖੜੇ ਕਰ ਰਹੇ ਹਨ। ਸਾਨੂੰ ਕੁਰਾਹੇ ਪਾ ਰਹੇ ਹਨ। ਸਾਨੂੰ ਧਨ-ਦੌਲਤ, ਐਸ਼ਪ੍ਰਸਤੀ, ਅਖੌਤੀ ਥੁੜ੍ਹਚਿਰੇ ਰਾਜਸੀ ਸ਼ਕਤੀ ਦੇ ਝਲਕਾਰੇ ਦਿਖਾ ਕੇ ਧਾਰਮਿਕ ਮੁਖੌਟੇ ਪਾ ਕੇ ਗੁੰਮਰਾਹ ਕਰਦਿਆਂ ਸਾਨੂੰ ਅਤੇ ਸਾਡੀ ਨੌਜਵਾਨ ਪੀੜ੍ਹੀ ਨੂੰ ਕੁਰਾਹੇ ਪਾ ਰਹੇ ਹਨ। ਉਨ੍ਹਾਂ ਤੋਂ

ਜ਼ਿਆਦਾ ਸੁਚੇਤ ਹੋਣ ਤੇ ਦੂਰ ਰਹਿਣ ਦੀ ਸਖਤ ਲੋੜ ਹੈ। ਦੇਸ਼-ਸਮਾਜ ਵਿਚ ਅਣਗਿਣਤ ਸ਼ਕਤੀਆਂ ਰਹਿਬਰਾਂ ਦੇ ਭੇਸ ਵਿਚ ਸਾਡੇ ਅਡੋਲ ਚੱਲ ਰਹੇ ਕਾਫਲੇ ਨੂੰ ਲੁੱਟਣ ਦਾ ਯਤਨ ਕਰ ਰਹੇ ਹਨ। ਧਿਆਨ ਸਿੰਹੁ ਡੋਗਰਾ, ਹੀਰਾ ਸਿੰਹੁ ਡੋਗਰਾ, ਗੁਲਾਬ ਸਿੰਹੁ ਡੋਗਰਾ, ਲਾਲ ਸਿੰਹੁ ਮਿਸਰ ਅਤੇ ਤੇਜਾ ਸਿੰਹੁ ਮਿਸਰ, ਪਹਾੜਾ ਸਿੰਹੁ ਦੀਆਂ ਸ਼ਕਲਾਂ ਵੀ ਗੁਰਮੁਖਾਂ ਵਾਲੀਆਂ ਹੀ ਸਨ। ਉਨ੍ਹਾਂ ਵਾਂਗ ਹੀ ਅਨੇਕਾਂ ਹੀ ਬਹੁਰੂਪੀਏ ਅੰਦਰੋਂ ਆਪ ਤਾਂ ਧਰਮ, ਕਰਮ, ਸ਼ੁੱਧ ਜੀਵਨ ਮਰਿਆਦਾ ਤੋਂ ਬਿਲਕੁਲ ਕੋਰੇ ਹਨ ਪਰੰਤੂ ਮੁਖੌਟੇ ਪਾ ਕੇ ਲੋਕਾਂ ਸਾਹਮਣੇ ਕਈ ਕਿਸਮ ਦੇ ਖੇਖਣ ਕਰ ਕੇ ਧਰਮ ਦੇ ਨਾਮ ਉੱਤੇ ਹੀ ਆਪਣੀ ਰਾਜਨੀਤਕ ਠੱਗੀ-ਠੋਰੀ ਦੀ ਦੁਕਾਨ ਚਲਾ ਰਹੇ ਹਨ। ਨਸ਼ਿਆਂ ਦੀ ਹਨੇਰੀ ਚਲਾ ਕੇ, ਲੋਕਾਂ ਨੂੰ ਵੋਟਾਂ ਦੇ ਦਿਨਾਂ ਵਿਚ ਉਨ੍ਹਾਂ ਦੀ ਗ਼ਰੀਬੀ ਅਤੇ ਲਾਚਾਰੀ ਦਾ ਲਾਭ ਉਠਾਉਂਦਿਆਂ ਕਾਲੇ ਧਨ ਅਤੇ ਨਸ਼ਿਆਂ ਦੀ ਦੁਰਵਰਤੋਂ ਕਰਦੇ ਹਨ। ਉਹ ਤਾਂ ਸਭ ਤੋਂ ਵੱਧ ਖ਼ਤਰਨਾਕ ਹਨ। ਸਾਰੀ ਨੌਜਵਾਨ ਪੀੜ੍ਹੀ ਨੂੰ ਹੀ ਗੰਭੀਰ ਖ਼ਤਰਾ ਖੜ੍ਹਾ ਕਰ ਦਿੱਤਾ ਹੈ। ਇਸ ਲਈ ਆਓ! ਆਪਣੀ ਨੌਜਵਾਨ ਪੀੜ੍ਹੀ ਨੂੰ ਸੰਭਾਲਣ ਲਈ ਚੰਗੇ ਭਵਿੱਖ ਲਈ ਜਾਗੋ! ਜਾਗੋ! ਸੁਚੇਤ ਹੋਵੋ। ਆਪਣੇ ਅੰਦਰ— *ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥* ਦੀ ਉੱਤਮ ਜੀਵਨ-ਜੁਗਤ ਨੂੰ ਸਮਝੀਏ, ਅਪਣਾਈਏ ਅਤੇ ਇਨ੍ਹਾਂ ਖ਼ਤਰਨਾਕ ਹਾਲਾਤਾਂ ਤੋਂ ਬਚ ਸਕੀਏ। ਇਹੋ ਹੀ ਸਾਡੀ ਉਨ੍ਹਾਂ ਲਾਸਾਨੀ ਮਰਜੀਵੜੇ ਸ਼ਹੀਦਾਂ ਨੂੰ ਸਹੀ ਸ਼ਰਧਾਂਜਲੀ ਹੋਵੇਗੀ। ਅਕਾਲ ਪੁਰਖ ਸਾਨੂੰ ਸਾਰਿਆਂ ਨੂੰ ਸਹੀ ਮਾਰਗ ਦੇ ਪਾਂਧੀ ਬਣਾਉਣ।

ਸੂਫੀ ਸ਼ਾਇਰ ਤੇ ਮਹਾਨ ਵਿਦਵਾਨ ਹਕੀਮ ਅਲਾਹ ਯਾਰ ਖਾਨ ਜੋਗੀ ਨੇ ਸਿੰਘਾਂ-ਸ਼ਹੀਦਾਂ ਦੀ ਬਹਾਦਰੀ, ਕੁਰਬਾਨੀ, ਸਿਦਕ ਅਤੇ ਸਿਰੜ ਅਤੇ ਮਿਸਾਲੀ ਕੌਮ-ਪ੍ਰਸਤੀ, ਪੰਥ-ਪ੍ਰਸਤੀ ਬਾਰੇ ਠੀਕ ਹੀ ਇਉਂ ਫੁਰਮਾਇਆ ਹੈ:

*ਦਿਲਾਈ ਪੰਥ ਕੋ ਸਰ-ਬਾਜਿਓਂ ਸੇ ਸਰਦਾਰੀ*
*ਬਰਾਇ ਕੌਮ ਯਿ ਰੁਤਬੇ ਲਹੁ ਬਹਾਕੇ ਲੀਏ।*

ਪਰੰਤੂ ਉਕਤ ਸਭ ਕੁਝ ਲਿਖਣ ਦੇ ਬਾਵਜੂਦ ਮਨ ਵਿਚ ਇਕ ਪੂਰਨ ਵਿਸ਼ਵਾਸ ਹੈ ਕਿ ਜਿਸ ਕੌਮ ਦੀਆਂ ਨੀਹਾਂ ਵਿਚ ਸੱਚੇ ਸਤਿਗੁਰਾਂ ਗੁਰੂ ਕੇ ਮਹਿਲਾਂ, ਗੁਰੂ ਕੇ ਲਾਲਾਂ ਖਾਲਸਾ-ਪੰਥ ਦੇ ਅਣਗਿਣਤ ਅਨਮੋਲ ਹੀਰਿਆਂ ਦਾ ਪਵਿੱਤਰ ਖ਼ੂਨ ਪਿਆ ਹੋਇਆ ਹੈ ਉਹ ਕੌਮ ਕਦੀ ਵੀ ਸਫੇ ਧਰਤੀ ਤੋਂ ਸਮਾਪਤ ਤਾਂ ਨਹੀਂ ਹੋ ਸਕਦੀ ਅਤੇ ਨਾ ਹੀ ਜਾਹਰਾ ਜਾਂ ਲੁਕਵਾਂ ਦੁਸ਼ਮਣ ਆਪਣੀਆਂ ਨਖਿੱਧ ਚਾਲਾਂ ਵਿਚ ਕਾਮਯਾਬ ਹੋ ਸਕੇਗਾ। ਬਸ! ਬਾਤ ਕੇਵਲ ਜਾਗਣ ਦੀ ਹੈ। ਸਮੇਂ ਨੂੰ ਪਛਾਣਨ ਦੀ ਹੈ। ਦਰਪੇਸ਼ ਖ਼ਤਰਿਆਂ ਦਾ ਹਿੱਕ ਡਾਹ ਕੇ ਮੁਕਾਬਲਾ ਕਰਨ ਦਾ ਹੈ। ਇਹ ਸਾਡਾ ਸਭ ਦਾ ਨੈਤਿਕ ਫ਼ਰਜ਼ ਹੈ।

*ਅਕਾਲ ਪੁਰਖ ਸਦਾ ਹੀ ਅੰਗ ਸੰਗ!*



# ਸਲੋਕ ਸ੍ਰੀ ਗੁਰੂ ਅੰਗਦ ਸਾਹਿਬ : ਚੁਨਿੰਦਾ ਅਧਿਐਨ ਤੇ ਕਲਾ ਪੱਖ

*-ਸ. ਬਲਵਿੰਦਰ ਸਿੰਘ ਗੰਭੀਰ**

ਸਲੋਕ ਕਾਵਿ/ਕਵਿਤਾ ਦਾ ਇਕ ਵਿਸ਼ੇਸ਼ ਰੂਪ ਜਾਂ ਇਕ ਵਿਸ਼ੇਸ਼ ਵਿਧਾ ਹੈ ਜੋ ਮੁੱਖ ਤੌਰ 'ਤੇ ਜਾਂ ਮੂਲ ਰੂਪ 'ਚ ਸਾਡੇ ਪ੍ਰਾਚੀਨ ਕਾਵਿ ਅਤੇ ਕਈ ਹੋਰ ਭਾਰਤੀ ਭਾਸ਼ਾਵਾਂ ਦੇ ਕਾਵਿ 'ਚ ਹਜ਼ਾਰਾਂ ਵਰ੍ਹਿਆਂ ਤੋਂ ਰਚੀ, ਪੜ੍ਹੀ ਤੇ ਸੁਣੀ ਜਾ ਰਹੀ ਹੈ। ਸਿਰਫ ਦੋ ਤੁਕਾਂ ਦੀ ਇਸ ਕਾਵਿ ਸਿਨਫ (ਵੰਨਗੀ) ਦੇ ਇੰਨੀ ਜ਼ਿਆਦਾ ਹਰਮਨ-ਪਿਆਰੀ ਹੋਣ ਦੇ ਕਾਰਨਾਂ ਦਾ ਵਿਵੇਚਨ ਵੀ ਹੋ ਸਕਦਾ ਹੈ ਪਰੰਤੂ ਇੱਥੇ ਇਸ ਦੀ ਘੱਟ ਗੁੰਜ਼ਾਇਸ਼ ਹੋਣ ਕਰਕੇ ਇਹ ਸਾਡੇ ਲਈ ਕਠਿਨ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਲੋਕ ਕਾਵਿ ਰੂਪ ਨੂੰ ਆਪਣੀ ਸੀਮਿਤ ਆਕਾਰ 'ਚ ਉਚਾਰਨ ਕੀਤੀ ਬਾਣੀ ਦਾ ਮਾਧਿਅਮ ਬਣਾ ਕੇ ਇਸ ਕਾਵਿ-ਰੂਪ ਦੀ ਹਰਮਨ ਪਿਆਰਤਾ ਨੂੰ ਇਕ ਤਰ੍ਹਾਂ ਅਚੇਤ ਜਾਂ ਸੁਚੇਤ ਪ੍ਰਵਾਨਿਆ ਪ੍ਰਤੀਤ ਹੁੰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਗੁਰੂ ਸਾਹਿਬਾਨ ਦੁਆਰਾ ਉਚਾਰਨ ਕੀਤੀਆਂ ਵਾਰਾਂ— ਆਸਾ ਕੀ ਵਾਰ, ਮਾਝ ਕੀ ਵਾਰ, ਸੂਹੀ ਕੀ ਵਾਰ, ਮਾਰੂ ਕੀ ਵਾਰ, ਸਾਰੰਗ ਕੀ ਵਾਰ, ਮਲਾਰ ਕੀ ਵਾਰ, ਵਡਹੰਸ ਕੀ ਵਾਰ, ਸੋਰਠਿ ਕੀ ਵਾਰ 'ਚ ਮਹਲਾ ੨ ਦੇ ਸਲੋਕਾਂ ਨੂੰ ਪ੍ਰਸਤੁਤ ਕੀਤਾ ਗਿਆ ਹੈ ਜਿਨ੍ਹਾਂ ਦੇ ਵਿਚਾਰ ਤੱਤ ਅਤੇ ਕਲਾ ਪੱਖ ਨਾਲ ਸੰਬੰਧਿਤ ਵਿਸ਼ੇਸ਼ਤਾਵਾਂ ਦੀ ਲੱਭਤ ਕਰਦਿਆਂ ਗੁਰੂ ਸਾਹਿਬ ਦੇ ਸਮੁੱਚੇ ਵਿਚਾਰਾਤਮਕ ਵਿਵੇਚਨ ਦੇ ਪ੍ਰਮੁੱਖ ਨੁਕਤਿਆਂ ਦਾ ਚਿੰਤਨ ਕੀਤਾ ਜਾ ਸਕਦਾ ਹੈ।

ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਆਪਣੇ ਸਲੋਕਾਂ ਨੂੰ ਡੂੰਘੇ ਚਿੰਤਨ ਮਗਰੋਂ ਮੁੱਖ ਤੌਰ 'ਤੇ ਵਿਚਾਰਾਤਮਕ ਸਰੂਪ ਦੇ ਸਾਂਚੇ 'ਚ ਢਾਲਿਆ ਗਿਆ ਹੈ, ਜੋ ਕਿ ਉਨ੍ਹਾਂ ਦੇ ਆਪਣੇ ਜੀਵਨ 'ਚ ਕਮਾਏ ਤਜ਼ਰਬਿਆਂ ਤੋਂ ਹਾਸਲ ਕੀਤੇ ਅਨੁਭਵ ਨੂੰ ਪ੍ਰਤੀਬਿੰਬਤ ਕਰਦੇ ਹੋਏ ਪਾਠਕਾਂ-ਸਰੋਤਿਆਂ ਨੂੰ ਡੂੰਘੀ ਸੋਚ 'ਚ ਉਤਾਰਦੇ ਹੋਏ ਉਨ੍ਹਾਂ ਨੂੰ ਸੁਘੜ ਸੁਜਾਨ ਹੋਣ ਦੀ ਦਿਸ਼ਾ ਵੱਲ ਤੋਰਦੇ ਹਨ। ਗੁਰੂ ਜੀ ਨੇ ਕੁੱਲ ਮਿਲਾ ਕੇ ੬੩ ਸਲੋਕਾਂ ਦੀ ਰਚਨਾ ਕੀਤੀ ਹੈ। ਹਰ ਸਲੋਕ ਆਪਣੇ ਆਪ ਵਿਚ ਇਕ ਸੰਪੂਰਨ ਸੁਤੰਤਰ ਆਤਮਿਕ ਵਿਚਾਰ ਸਮੋਈ ਬੈਠਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੁਆਰਾ ਰਚਿਤ ਕੁੱਲ ੬੩ ਸਲੋਕ ੯ ਵਾਰਾਂ ਵਿਚ ਢੁਕਵੀਆਂ ਥਾਵਾਂ 'ਤੇ ਦਰਜ ਹਨ। ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

੧. ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਵਾਰਾਂ ਵਿਚ ੩੨ ਸਲੋਕ ਹਨ :

**ਹਾਊਸ ਨੰ. ੧੯੧, ਬੈਕਸਾਈਡ ਸੰਸਕ੍ਰਿਤੀ ਸਕੂਲ, ਬਲਾਕ : ਸੀ, ਗਰੇਟਰ ਕੈਲਾਸ਼, ਬਟਾਲਾ- ੧੪੩੫੦੬; (ਗੁਰਦਾਸਪੁਰ) ਮੋ. ੯੪੬੪੭੫੬੭੮੯੧*

ਮਾਝ ਕੀ ਵਾਰ ਵਿਚ - ੧੨ ਸਲੋਕ
ਆਸਾ ਕੀ ਵਾਰ ਵਿਚ - ੧੫ ਸਲੋਕ
ਮਲਾਰ ਕੀ ਵਾਰ ਵਿਚ - ੫ ਸਲੋਕ
੨. ਸ੍ਰੀ ਗੁਰੂ ਅਮਰਦਾਸ ਜੀ ਦੀਆਂ ਵਾਰਾਂ ਵਿਚ ੧੯ ਸਲੋਕ ਹਨ :
ਸੂਹੀ ਕੀ ਵਾਰ ਵਿਚ - ੧੧ ਸਲੋਕ
ਰਾਮਕਲੀ ਕੀ ਵਾਰ - ੭ ਸਲੋਕ
ਮਾਰੂ ਕੀ ਵਾਰ ਵਿਚ - ੧ ਸਲੋਕ
੩. ਸ੍ਰੀ ਗੁਰੂ ਰਾਮਦਾਸ ਜੀ ਦੀਆਂ ਵਾਰਾਂ ਵਿਚ ਕੁੱਲ ੧੨ ਸਲੋਕ ਹਨ :
ਸਿਰੀ ਰਾਗ ਕੀ ਵਾਰ ਵਿਚ - ੨ ਸਲੋਕ
ਸੋਰਠਿ ਕੀ ਵਾਰ ਵਿਚ - ੧ ਸਲੋਕ
ਸਾਰੰਗ ਕੀ ਵਾਰ ਵਿਚ-੯ ਸਲੋਕ

ਇਨ੍ਹਾਂ ਸਲੋਕਾਂ ਦਾ ਸਮੁੱਚਾ ਅਧਿਐਨ ਆਪ ਜੀ ਦੀ ਵਿਚਾਰਧਾਰਾ ਤੇ ਸ਼ਖ਼ਸੀਅਤ ਨੂੰ ਬਹੁਤ ਸੁਹਣੀ ਤਰ੍ਹਾਂ ਉਘਾੜਦਾ ਹੈ। ਇਸ ਸੰਬੰਧ 'ਚ ਕੁਝ ਕੁ ਸਲੋਕਾਂ 'ਚ ਮੌਜੂਦ ਵਿਚਾਰ/ਖਿਆਲ ਨੂੰ ਚਿੰਤਨ ਦਾ ਵਿਸ਼ਾ ਬਣਾਉਣਾ ਯੋਗ ਹੋਵੇਗਾ। ਇਹ ਪਾਵਨ ਸਲੋਕ ਵਿਚਾਰਦੇ ਹਾਂ:

*ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥*
*ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥*
*ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥*
*ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥*
*ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥*
*ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ*
*ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥*
*ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮)*

ਭਾਵ ਇਹ ਹੈ ਕਿ ਦੇਣ ਵਾਲੇ ਨਾਲੋਂ ਉਸ ਵੱਲੋਂ ਸਾਨੂੰ ਦਿੱਤੀ ਗਈ ਦਾਤ ਦੀ ਅਹਿਮੀਅਤ ਵਧੇਰੇ ਸਮਝੀ ਜਾਂਦੀ ਹੈ, ਜੋ ਮਨੁੱਖ-ਮਾਤਰ ਅਜਿਹੀ ਸੋਚ ਰੱਖਦਾ ਹੈ, ਉਸ ਨੂੰ ਮਨਮੁਖ ਕਰਕੇ ਹੀ ਜਾਣਨਾ ਚਾਹੀਦਾ ਹੈ। ਉਸ ਦੀ ਸੁਰਤੀ ਅਤੇ ਚਲਾਕੀ ਬਾਰੇ ਕੀ ਆਖਾਂਗੇ! ਭਾਵ ਉਹ ਅਸਲ 'ਚ ਦਾਨਿਸ਼ਮੰਦ ਨਹੀਂ ਹੋ ਸਕਦਾ। ਦੂਜੇ ਸ਼ਬਦਾਂ 'ਚ ਗੁਰੂ ਸਾਹਿਬ ਇਹ ਦਰਸਾਉਣਾ ਲੋੜਦੇ ਹਨ ਕਿ, ਭਲਿਓ ਲੋਕੋ! ਜ਼ਰਾ ਡੂੰਘਾਈ ਨਾਲ ਵਿਚਾਰ ਕੇ ਜਾਂਚੋ, ਤੁਸੀਂ ਤਾਂ ਦਾਤੇ ਵੱਲੋਂ ਦਿੱਤੀ ਚੰਗੀ ਚੀਜ਼ ਦਾ ਹੀ ਖਿਆਲ ਮਨ ਵਿਚ ਰੱਖਦੇ ਹੋ, ਚੀਜ਼ ਦੇਣ ਵਾਲੇ ਦੇ ਸਖੀਪੁਣੇ ਉਹਦੀ ਫਰਾਖਦਿਲੀ,

ਸਾਡੇ ਪ੍ਰਤੀ ਉਹਦੇ ਤਰਸ, ਉਹਦੀ ਦਇਆ ਜਿਹੇ ਪੱਖਾਂ ਵੱਲ ਸਾਨੂੰ ਮਨੁੱਖਾਂ ਨੂੰ ਖਿਆਲ ਕਰਨਾ ਬਣਦਾ ਹੈ। ਇਹ ਸਲੋਕ ਸਾਨੂੰ ਪਹਿਲੇ ਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਦਾ 'ਜਪੁ' ਬਾਣੀ 'ਚ ਵਿਦਮਾਨ ਇਹ ਕਥਨ ਸਹਿਜ ਸੁਭਾਅ ਹੀ ਯਾਦ ਕਰਾ ਦਿੰਦਾ ਹੈ :

*ਦੇਦਾ ਦੇ ਲੈਦੇ ਥਕਿ ਪਾਹਿ ॥*
*ਜੁਗਾ ਜੁਗੰਤਰਿ ਖਾਹੀ ਖਾਹਿ ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨)*

ਗੁਰੂ ਸਾਹਿਬ ਮੁਤਾਬਿਕ ਸੰਸਾਰ 'ਚ ਪ੍ਰਸਿੱਧੀ ਦੀ ਚਾਹ ਤੋਂ ਬਗ਼ੈਰ ਰਹਿ ਕੇ ਜਿਹੜਾ ਭਲਾ ਕਰਮ ਕੋਈ ਕਮਾਉਂਦਾ ਹੈ ਉਹ ਤਾਂ ਸੰਸਾਰ ਦੇ ਚਹੁੰਆਂ ਹੀ ਕੋਨਿਆਂ 'ਚ ਪਹੁੰਚ ਜਾਂਦਾ ਹੈ ਅਤੇ ਲੁਕ ਕੇ ਪਾਪ ਕਮਾਉਣ ਵਾਲੇ ਨੂੰ ਪਾਪੀ ਦਾ ਪਾਪ ਕਰਮ ਵੀ। ਉਂਝ ਹੇ ਪਰਮਾਤਮਾ! ਇਹ ਰਹੱਸਮਈ ਵਰਤਾਰਾ ਵਰਤਾਉਣ ਵਾਲਾ ਸਿਰਫ਼ ਤੂੰ ਹੀ ਹੈਂ! ਓੜਕ ਤੇਰੀ ਮਹਾਨ ਇੱਛਾ ਤੋਂ ਬਾਹਰਾ ਤਾਂ ਕੁਝ ਹੋਣਾ ਕਦੇ ਮੁਮਕਿਨ ਹੀ ਨਹੀਂ। ਤੇਰੇ ਵੱਲੋਂ ਅੰਦਰ ਟਿਕਾਈ ਗਿਆਨ ਦੀ ਰੋਸ਼ਨੀ ਕਰਕੇ ਹੀ ਕੋਈ ਦਾਨਿਸ਼ਵਰਾਂ ਵਾਲੀ ਗੱਲ ਕਰ ਸਕੇਗਾ। ਗੁਰੂ ਦੇ ਸੁਹਣੇ ਮੁਖ ਤੋਂ ਸਾਨੂੰ ਇਹ ਖ਼ਬਰ ਮਿਲਦੀ ਹੈ ਕਿ ਸੁਘੜ ਸੁਜਾਨ ਉਹ ਪਰਮਾਤਮਾ ਆਪ ਹੀ ਹੈ। ਮਨੁੱਖੀ ਹਸਤੀ ਇਹ ਕਰਨ ਦੇ ਸਮਰੱਥ ਥੋੜ੍ਹੇ ਹੀ ਹੁੰਦੀ ਹੈ।

ਪਰਮਾਤਮਾ ਵੱਲੋਂ ਦਿੱਤੀਆਂ ਦਾਤਾਂ ਨੂੰ ਵਧੇਰੇ ਅਹਿਮੀਅਤ ਦਿੰਦਿਆਂ ਉਨ੍ਹਾਂ ਪ੍ਰਤੀ ਉਲਾਰੂ ਰੁਚੀ ਹਉਮੈਂ ਨੂੰ ਜਨਮ ਦਿੰਦੀ ਹੈ। ਹਉਮੈਂ ਦਾ ਲੱਛਣ ਹੀ ਇਹ ਹੈ ਕਿ ਜੀਵਨ ਹਉਮੈਂ ਵਾਲੇ ਹੀ ਕਰਮ ਕਮਾਉਂਦੇ ਹਨ। ਇਸ ਹਉਮੈਂ ਕਾਰਨ ਹੀ ਜੀਵ ਵਾਰ-ਵਾਰ ਜੂਨੀਆਂ ਵਿਚ ਭਵਾਏ ਜਾਂਦੇ ਹਨ। ਇਹ ਵਾਹਿਗੁਰੂ ਦੇ ਹੁਕਮ ਨਾਲ ਹੀ ਪੈਦਾ ਹੁੰਦੀ ਹੈ। ਹਉਮੈਂ ਇਕ ਲੰਮਾ ਤੇ ਚੋਖਾ ਚਿਰ ਰਹਿਣ ਵਾਲਾ ਰੋਗ ਹੈ। ਜੇ ਵਾਹਿਗੁਰੂ ਕਿਰਪਾ ਕਰਨ ਤਾਂ ਜੀਵ ਗੁਰੂ ਦੇ ਉਪਦੇਸ਼ ਨੂੰ ਕਮਾਉਣ ਲੱਗ ਜਾਂਦੇ ਹਨ। ਇਸ ਨਾਲ ਹਉਮੈਂ ਦੂਰ ਹੋ ਜਾਂਦੀ ਹੈ :

*ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥*
*ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥*
*ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥*
*ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥*
*ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥*
*ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ ॥*
*ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੬)*

ਮਾਇਆ ਪ੍ਰਤੀ ਉਲਾਰੂ ਰੁਚੀ ਕਾਰਨ ਜੇ ਜੀਵਨ ਦਾ ਇਕ-ਮਾਤਰ ਨਿਸ਼ਾਨਾ ਜਾਇਦਾਦ ਇਕੱਤਰ ਕਰਨਾ ਹੀ ਬਣ ਜਾਵੇ ਤਾਂ ਜੀਵਨ ਰੂਪੀ ਰਾਤ ਖ਼ਤਮ ਹੋਣ 'ਤੇ

ਭਾਵ ਮੌਤ ਆਉਣ 'ਤੇ ਨਿਸ਼ਚੇ ਹੀ ਮਾਇਆ, ਧਨ-ਦੌਲਤ ਇੱਥੇ ਹੀ ਰਹਿ ਜਾਂਦੀ ਹੈ। ਇਸ ਲਈ ਧਨ-ਜਾਇਦਾਦ ਇਕੱਤਰ ਕਰਨਾ ਹੀ ਮਨੁੱਖ ਦਾ ਉਦੇਸ਼ ਨਹੀਂ ਹੋਣਾ ਚਾਹੀਦਾ।

ਇਸ ਲਈ ਜਿਹੜੇ ਮਨੁੱਖ ਆਪਣਾ ਇਕ ਦਿਨ ਇਸ ਸੰਸਾਰ ਨੂੰ ਛੱਡ ਜਾਣ ਦਾ ਸੱਚ ਸਮਝ ਜਾਂਦੇ ਹਨ, ਉਹ ਆਪਣਾ ਪਦਾਰਥਕ ਵਿਸਥਾਰ ਨਹੀਂ ਕਰਦੇ। ਉਹ ਸਿਰਫ ਤੇ ਸਿਰਫ ਆਪਣੀ ਟੇਕ ਉਸ ਪਰਮਾਤਮਾ 'ਤੇ ਹੀ ਰੱਖਦੇ ਹਨ। ਅਧਿਆਤਮ ਵਿਚ ਸੰਸਾਰ ਇਕ ਦਿਨ ਛੱਡ ਜਾਣ ਦਾ ਖ਼ਿਆਲ ਇਕ ਬਹੁਤ ਹੀ ਸੁਭਾਵਿਕ ਤੇ ਅਤੀ ਜ਼ਰੂਰੀ ਉਹ ਤੱਤ ਹੈ ਜਿਸ ਨੂੰ ਸਾਨੂੰ ਹਰ ਪਲ ਚੇਤੇ ਰੱਖਣਾ ਚਾਹੀਦਾ ਹੈ, ਨਹੀਂ ਤਾਂ ਇਸ ਸੰਸਾਰ ਵਿਚ ਹਰ ਵਕਤ ਸਾਡੇ ਇਸ ਸੱਚ ਨੂੰ ਮੂਲੋਂ ਹੀ ਭੁਲਾ ਛੱਡਣ ਦਾ ਡਰ ਬਣਿਆ ਹੀ ਰਹਿੰਦਾ ਹੈ :

*ਜਿਨੀ ਚਲਣੁ ਜਾਣਿਆ ਸੇ ਕਿਉ ਕਰਹਿ ਵਿਥਾਰ ॥*
*ਚਲਣ ਸਾਰ ਨ ਜਾਣਨੀ ਕਾਜ ਸਵਾਰਣਹਾਰ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਇਸ ਸਲੋਕ ਦੇ ਨਾਲ ਲੱਗਦੇ ਕੁਝ ਹੋਰ ਸਲੋਕ ਵੀ ਲਗਾਤਾਰਤਾ ਵਿਚ ਹੀ ਪੜ੍ਹਨ-ਵਾਚਣ ਨੂੰ ਮਿਲਦੇ ਹਨ ਜਿਨ੍ਹਾਂ ਵਿੱਚੋਂ ਪਹਿਲਾ ਹੈ :

*ਰਾਤਿ ਕਾਰਣਿ ਧਨੁ ਸੰਚੀਐ ਭਲਕੇ ਚਲਣੁ ਹੋਇ ॥*
*ਨਾਨਕ ਨਾਲਿ ਨ ਚਲਈ ਫਿਰਿ ਪਛੁਤਾਵਾ ਹੋਇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਭਾਵ ਮਨੁੱਖ ਦਾ ਕਿੰਨਾ ਅਵੇਸਲਾਪਨ ਹੈ ਕਿ ਉਹ ਇਸ ਜ਼ਿੰਦਗੀ ਰੂਪੀ ਰਾਤ ਦੇ ਕਾਰਨ ਹੀ ਧਨ ਇਕੱਤਰਿਤ ਕਰਦਾ ਰਹਿੰਦਾ ਹੈ। ਉਸ ਨੂੰ ਕੀ ਪਤਾ ਹੁੰਦਾ ਹੈ ਕਿ ਆਉਣ ਵਾਲੀ ਸਵੇਰ ਹੀ ਸਾਰਾ ਸੰਸਾਰ ਛੱਡਣਾ ਪੈ ਜਾਵੇ ਤੇ ਉਹ ਇੱਥੋਂ ਚਲਦਾ ਬਣੇ! ਹੇ ਨਾਨਕ! ਇਸ ਸੰਸਾਰ ਤੋਂ ਜਾਣ ਲੱਗਿਆਂ ਕੁਝ ਵੀ ਸਾਡੇ ਨਾਲ ਤਾਂ ਜਾ ਨਹੀਂ ਸਕਦਾ। ਫਿਰ ਸਾਨੂੰ ਇਸ ਦਾ ਪਛਤਾਵਾ ਤਾਂ ਹੋਣਾ ਹੀ ਹੁੰਦਾ ਹੈ। ਇਹ ਪਛਤਾਵਾ ਦਰਅਸਲ ਆਤਮਾ ਹਿੱਸੇ ਆਉਂਦਾ ਹੈ ਜਿਸ ਦਾ ਰਹੱਸਮਈ ਸਰੂਪ ਬਣਿਆ ਰਹਿੰਦਾ ਹੈ।

ਗੁਰੂ ਸਾਹਿਬ ਦਾ ਉਚਾਰਨ ਕੀਤਾ ਹੋਇਆ ਸਲੋਕ ਸਿੱਖ ਸੰਗਤ ਵਿਚ ਬਹੁਤ ਪ੍ਰਚਲਿਤ ਹੈ ਜਿਸ ਦਾ ਉਲੇਖ ਗੁਰਬਾਣੀ ਦੇ ਹਰ ਪਾਠਕ-ਸਰੋਤੇ ਨੇ ਕਿਸੇ ਨਾ ਕਿਸੇ ਸਮੇਂ ਜ਼ਰੂਰ ਪੜ੍ਹਿਆ ਸੁਣਿਆ ਹੋਵੇਗਾ। ਗੁਰੂ ਸਾਹਿਬ ਵਿਚਾਰ ਪ੍ਰਗਟ ਕਰਦੇ ਹਨ ਕਿ ਅਸੀਂ ਮਨੁੱਖ ਜਿਹੜਾ ਵੀ ਕੋਈ ਕੰਮ ਬੱਧੋਰੁੱਖੀ ਕਰਦੇ ਹਾਂ ਉਹ ਸਾਨੂੰ ਖ਼ੁਦ ਨੂੰ ਕੋਈ ਰਸ ਜਾਂ ਸੁਆਦ ਨਹੀਂ ਦਿੰਦਾ। ਵਿਗਾਸ ਜਾਂ ਅਨੰਦ ਦੀ ਤਾਂ ਆਸ ਹੀ ਨਾਮੁਮਕਿਨ ਹੈ। ਗੁਰੂ ਸਾਹਿਬ ਇਸ ਉਸਾਰੂ ਵਿਵੇਕ ਦੀ ਆਧਾਰਸ਼ਿਲ੍ਹਾ ਉੱਪਰ ਸਾਡੇ ਜਿਹੇ ਅਵੇਸਲੇ ਮਨੁੱਖਾਂ ਨੂੰ ਅਸਲ ਮਾਰਗ ਦਿਖਾਉਂਦੇ ਹਨ ਕਿ ਹਰ ਕੰਮ ਸਾਨੂੰ ਅੰਤ੍ਰੀਵ ਪ੍ਰਸੰਨਤਾ ਦਾ

ਹੁੰਗਾਰਾ ਭਰਦਿਆਂ ਹੀ ਕਰਨਾ ਚਾਹੀਦਾ ਹੈ। ਮਾਨਸਿਕ ਜਾਂ ਆਤਮਿਕ ਖੁਸ਼ੀ ਤੇ ਵਿਗਾਸ ਵਾਸਤੇ ਇਹੀ ਇੱਕੋ-ਇੱਕ ਅਕੱਟ ਕਸੌਟੀ ਹੈ। ਸਲੋਕ ਹੈ :

*ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥*
*ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਇਸ ਤੋਂ ਅੱਗੇ ਇਕ ਹੋਰ ਸਲੋਕ ਗੁਰੂ ਸਾਹਿਬ ਦਾ ਉਚਾਰਨ ਕੀਤਾ ਅੰਕਿਤ ਹੈ:

*ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ ॥*
*ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੭)*

ਭਾਵ ਕਿ ਆਪਣੇ ਹੀ ਮਨ ਦੀ ਜ਼ਿੱਦ ਜਾਂ ਮਨਵਧੀਕਰਨ ਨਾ ਉਸ ਪਰਮਾਤਮਾ ਨੂੰ ਕਤਈ ਆਪਣੇ ਵੱਲ ਕੀਤਾ ਜਾਣਾ ਮੁਮਕਿਨ ਨਹੀਂ ਹੁੰਦਾ। ਉਹ ਪਰਮਾਤਮਾ ਸਾਡੀ ਅਸਲ ਹਕੀਕਤ ਨੂੰ ਪੂਰੀ ਤਰ੍ਹਾਂ ਜਾਣਦਾ ਹੁੰਦਾ ਹੈ ਇਸ ਲਈ ਸਾਨੂੰ ਉਸ ਪਰਮਾਤਮਾ ਦਾ ਹੀ ਗਿਆਨ ਰੱਖਦਿਆਂ ਉਸ ਪ੍ਰਤੀ ਆਪਣੇ ਸੱਚੇ ਅੰਤ੍ਰੀਵ ਪਿਆਰ-ਭਾਵ ਦੇ ਨਾਲ ਸਹਾਈ ਬਣਾਉਣਾ ਹੁੰਦਾ ਹੈ ਜੋ ਕਿ ਸ਼ਬਦ ਦੀ ਵਿਚਾਰ ਵਿੱਚੋਂ ਗੁਜ਼ਰਨ ਉੱਪਰ ਹੀ ਸਾਡੇ ਪੱਲੇ ਪੈ ਸਕਦਾ ਹੈ। ਗਿਆਨ ਦਾ ਵਾਹਕ ਸ਼ਬਦ ਹੀ ਸਾਡੇ ਲਈ ਓੜਕ ਸਹਾਇਕ ਹੋ ਸਕਦਾ ਹੈ।

ਗੁਰੂ ਸਾਹਿਬ ਅਤੀ ਸੰਖੇਪ ਤੱਤਸਾਰੀ ਅਤੇ ਉਚੇਰੀ ਪ੍ਰਕਾਰ ਦੀ ਮਹਿੰਗੀ ਰਹੱਸਮਈ ਸ਼ੈਲੀ ਸ਼ਬਦਾਵਲੀ ਵਿਚ ਅਰਕ ਰੂਪ ਤੱਤਸਾਰੀ ਨਿਚੋੜ ਸਾਡੀ, ਸੰਸਾਰ ਦਾ ਹੱਦੋਂ ਵੱਧ ਭਾਰ ਰੱਖਣ ਵਾਲੀ ਅੰਤ੍ਰੀਵ ਬਿਰਤੀ ਉੱਪਰ ਚੋਟ ਕਰਦਿਆਂ ਇਹ ਫੁਰਮਾਨ ਕਰਦੇ ਹਨ ਕਿ ਜਿਨ੍ਹਾਂ ਨੂੰ ਪਰਮਾਤਮਾ ਦਾ ਅਸਲ ਭੈਅ ਹੁੰਦਾ ਹੈ ਉਹ ਸੰਸਾਰਕ ਭੈਅ ਤੋਂ ਪੂਰੀ ਤਰ੍ਹਾਂ ਮੁਕਤ ਹੁੰਦੇ ਅਤੇ ਇਸ ਤਰ੍ਹਾਂ ਪਰਮਾਤਮਾ ਦਾ ਭੈਅ ਉਨ੍ਹਾਂ ਦੇ ਨਾਲ ਨਿਭਦਾ ਹੈ ਅਤੇ ਸੰਸਾਰ ਵਿਚ ਵਿਚਰਦਿਆਂ ਸਹਾਇਕ ਬਣਦਾ ਹੈ। ਨਿਚੋੜ ਰੂਪੀ ਤੱਤਸਾਰ ਇਹੀ ਹੈ ਕਿ ਜਿਹੜੇ ਪਰਮਾਤਮਾ ਦਾ ਭੈਅ ਰੱਖਦੇ ਹਨ, ਉਹੀ ਪਰਮਾਤਮਾ ਦੇ ਦਰ ਉੱਪਰ ਪੂਰੀ ਤਰ੍ਹਾਂ ਪ੍ਰਵਾਨ ਹੁੰਦੇ ਹਨ। ਉੱਥੇ ਉਨ੍ਹਾਂ ਦੀ ਕੋਈ ਡਰ-ਭਰਪੂਰ ਸਥਿਤੀ ਨਹੀਂ ਹੁੰਦੀ :

*ਜਿਨਾ ਭਉ ਤਿਨ੍ ਨਾਹਿ ਭਉ ਮੁਚੁ ਭਉ ਨਿਭਵਿਆਹ ॥*
*ਨਾਨਕ ਏਹੁ ਪਟੰਤਰਾ ਤਿਤੁ ਦੀਬਾਣਿ ਗਇਆਹ ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੮੮)*

ਸ੍ਰੀ ਗੁਰੂ ਅੰਗਦ ਸਾਹਿਬ ਨੇ ਆਪਣੇ ਡੂੰਘੇਰੇ ਵਿਚਾਰ ਵਿਸ਼ਲੇਸ਼ਣ ਵਿੱਚੋਂ ਇਹ ਨਿਸ਼ਕਰਸ਼ ਕਸੀਦਿਆ ਹੈ ਕਿ ਕੀ ਅੱਖਾਂ ਦੀ ਰੋਸ਼ਨੀ ਤੋਂ ਮਹਿਰੂਮ ਮਨੁੱਖ ਨੂੰ ਉਸ ਦੇ ਕੁਦਰਤ ਵੱਲੋਂ ਰੱਖੀ ਗਈ ਇਸ ਕਮੀ ਲਈ ਸਾਨੂੰ ਦੋਸ਼ ਦੇਣਾ ਮੁਨਾਸਿਬ ਹੈ? ਉਨ੍ਹਾਂ ਨੇ ਦਰਅਸਲ ਕੁਦਰਤ ਵੱਲੋਂ ਅੱਖਾਂ ਦੀ ਜੋਤ ਤੋਂ ਮਹਿਰੂਮ ਮਨੁੱਖਾਂ ਬਾਰੇ ਉਨ੍ਹਾਂ ਦਾ

ਅਣਇੱਛਿਤ ਰਵੱਈਆ ਤੇ ਨਜ਼ਰੀਆ ਆਪਣੇ ਵਿਚਾਰ ਵਿਸ਼ਲੇਸ਼ਣ ਦੇ ਅਧੀਨ ਲਿਆਉਂਦਿਆਂ ਉਨ੍ਹਾਂ ਦੇ ਪੱਖ ਵਿਚ ਇਕ ਬਹੁ ਨਿੱਗਰ ਸਟੈਂਡ ਜਾਂ ਪੈਂਤੜਾ ਧਾਰਨ ਕੀਤਾ ਅਤੇ ਇਹ ਦਰਸਾਇਆ ਕਿ ਕੁਦਰਤ ਵੱਲੋਂ ਅਜਿਹੇ ਕੀਤੇ ਗਏ ਮਨੁੱਖ ਸਾਡੇ ਵੱਲੋਂ ਪੂਰਨ ਸਹਾਨੁਭੂਤੀ ਤੇ ਹਮਦਰਦੀ ਦੇ ਪਾਤਰ ਹੋਣੇ ਚਾਹੀਦੇ ਸਨ ਜੋ ਕਿ ਵੀਹ ਵਿਸਵੇ ਹੁੰਦੇ ਨਹੀਂ। ਸੋ ਅਸਲ ਵਿਚ ਅੰਨ੍ਹਾ ਉਹੀ ਮਨੁੱਖ ਹੈ ਜੋ ਪਰਮਾਤਮਾ ਦੇ ਵਿਧਾਨ ਉਸ ਦੇ ਅਟੱਲ ਹੁਕਮ ਨੂੰ ਨਾ ਸਮਝਦਾ ਹੋਇਆ, ਖੁਦ ਨੂੰ ਉਚੇਰੀ ਥਾਂ ਰੱਖਦਾ ਹੋਇਆ, ਉਨ੍ਹਾਂ ਨੇਤਰਹੀਣ ਮਨੁੱਖਾਂ ਨੂੰ ਅਪਮਾਨਿਤ ਕਰਦਾ ਹੈ ਜਿਹੜੇ ਕਿ ਅਸਲ ਵਿਚ ਸਾਡੀ ਭਰਪੂਰ ਦਿਲੀ ਹਮਦਰਦੀ ਦੇ ਪਾਤਰ ਹੋਣੇ ਚਾਹੀਦੇ ਸਨ। ਗੁਰੂ ਸਾਹਿਬ ਦੇ ਇਸ ਸਲੋਕ ਦਾ ਇਸ ਦਿਸ਼ਾ ਵਿਚ ਕੀਤਾ ਸਾਡਾ ਵਿਸ਼ਲੇਸ਼ਣ ਮੇਰੀ ਤੁੱਛ ਬੁੱਧੀ ਮੁਤਾਬਿਕ ਸਹੀ ਹੋ ਸਕਦਾ ਹੈ :

*ਸੋ ਕਿਉ ਅੰਧਾ ਆਖੀਐ ਜਿ ਹੁਕਮਹੁ ਅੰਧਾ ਹੋਇ ॥*
*ਨਾਨਕ ਹੁਕਮੁ ਨ ਬੁਝਈ ਅੰਧਾ ਕਹੀਐ ਸੋਇ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

ਕੁਝ ਕ੍ਰਮਬੱਧ ਵਿਚਾਰ-ਵਿਸ਼ਲੇਸ਼ਣ ਗੁਰੂ ਸਾਹਿਬ ਨੇ ਜੋ ਕਿ ਨੇਤਰਹੀਣ ਮਨੁੱਖਾਂ ਦੇ ਪ੍ਰਥਾਇ ਕੀਤਾ ਹੈ। ਮੈਨੂੰ ਉਹ ਆਪਣੀ ਤੁੱਛ ਬੁੱਧੀ ਦੇ ਮੁਤਾਬਿਕ ਇਹ ਮਹਿਸੂਸ ਹੋਇਆ ਹੈ ਕਿ ਗੁਰੂ ਸਾਹਿਬ ਨੇ ਜੋਤ ਤੋਂ ਮਹਿਰੂਮ ਲੋਕਾਂ ਦੀ ਆਪਣੇ ਸਮੇਂ ਦੇ ਸਮਾਜ ਵਿਚ ਕਈ ਪੱਖਾਂ ਤੋਂ ਅਤੀ ਲਾਚਾਰੀ ਤੇ ਬੇਵੱਸੀ ਵਾਲੀ ਦੀਨ-ਦਸ਼ਾ ਨੂੰ ਦੇਖਿਆ ਅਤੇ ਡੂੰਘੀ ਸੰਵੇਦਨਾ ਸਹਿਤ ਉਨ੍ਹਾਂ ਨੇਤਰਹੀਣਾਂ ਦਾ ਦਰਦ ਮਹਿਸੂਸਿਆ ਹੋਵੇਗਾ। ਇਸ ਪੱਖੋਂ ਉਨ੍ਹਾਂ ਨੇਤਰਹੀਣ ਮਨੁੱਖਾਂ ਪ੍ਰਤੀ ਬੇਦਰਦੀ ਭਰੀ ਅੱਖੜ ਪਹੁੰਚ-ਦ੍ਰਿਸ਼ਟੀ ਰੱਖਣ ਵਾਲੇ ਲੋਕਾਂ ਨੂੰ ਉਨ੍ਹਾਂ ਨੇ ਅਵੱਸ਼ ਹੀ ਉਨ੍ਹਾਂ ਦੀ ਭੁੱਲ ਦਾ ਅਹਿਸਾਸ ਕਰਾਇਆ ਹੋਵੇਗਾ ਅਤੇ ਇਸੇ ਅਮਲ ਦਾ ਹੀ ਸਿੱਟਾ ਰੂਪ ਸਿੱਖ-ਸੰਗਤ ਦੀ ਅਗਵਾਈ ਲਈ ਇਸ ਮੁੱਦੇ ਉੱਪਰ ਉਨ੍ਹਾਂ ਦੇ ਸਲੋਕਾਂ ਦੀ ਇਸ ਸੰਖੇਪ ਨਿਰੰਤਰ ਲੜੀ ਦੀ ਰਚਨਾ ਹੋਈ ਹੋਵੇਗੀ। ਪ੍ਰਸਤੁਤ ਸਲੋਕ ਦਾ ਆਓ, ਅਰਥ ਤੇ ਵਿਚਾਰ-ਵਿਸ਼ਲੇਸ਼ਣ ਕਰਨ ਦਾ ਯਤਨ ਕਰਦੇ ਹਾਂ। ਸਲੋਕ ਦਾ ਮੂਲ ਪਾਠ ਹੈ :

*ਸਾਹਿਬਿ ਅੰਧਾ ਜੋ ਕੀਆ ਕਰੇ ਸੁਜਾਖਾ ਹੋਇ ॥*
*ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥*
*ਜਿਥੈ ਸੁ ਵਸਤੁ ਨ ਜਾਪਈ ਆਪੇ ਵਰਤਉ ਜਾਣਿ ॥*
*ਨਾਨਕ ਗਾਹਕੁ ਕਿਉ ਲਏ ਸਕੈ ਨ ਵਸਤੁ ਪਛਾਣਿ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

ਗੁਰੂ ਸਾਹਿਬ ਇਕ ਵਿਵੇਕ-ਭਰਪੂਰ ਵਿਚਾਰ ਪ੍ਰਵਾਨ ਤੋਰਦੇ ਹਨ ਕਿ ਜਿਸ ਸਰਬ ਸ਼ਕਤੀਮਾਨ ਪਰਮਾਤਮਾ ਨੇ ਕਿਸੇ ਨੂੰ ਨੇਤਰਾਂ ਤੋਂ ਮਹਿਰੂਮ ਰੱਖਿਆ ਹੈ, ਉਨ੍ਹਾਂ ਨੂੰ ਜੇਕਰ ਉਹ ਮਿਹਰ ਦੇ ਘਰ ਵਿਚ ਆ ਜਾਵੇ ਤਾਂ ਨੇਤਰਾਂ ਸਹਿਤ ਵੀ ਕਰਨ ਦੇ

ਸਮਰੱਥ ਹੈ। ਪਰ ਇਹ ਸਮੁੱਚੇ ਤੌਰ 'ਤੇ ਉਸ ਦੀ ਹੀ ਮਹਾਨ ਇੱਛਾ ਜਾਂ ਮਿਹਰ ਕਰ ਕੇ ਹੈ। ਗੁਰੂ ਸਾਹਿਬ ਸਪੱਸ਼ਟ ਕਰਦੇ ਹਨ ਕਿ ਅਧਿਆਤਮਿਕ ਸੰਸਾਰ ਵਿਚ ਕੋਈ ਵੀ ਮਨੁੱਖ ਪਰਮਾਤਮਾ ਦੀ ਕਿਰਪਾ ਦਾ ਪਾਤਰ ਬਣਨ ਤੋਂ ਬਗ਼ੈਰ ਰੰਚਿਕ ਮਾਤਰ ਵੀ ਕੋਈ ਕਦਮ ਅੱਗੇ ਨਹੀਂ ਵਧਾ ਸਕਦਾ। ਪਰਮਾਤਮਾ ਵੱਲੋਂ ਅਗਿਆਨਤਾ ਵਿਚ ਰੱਖੇ ਗਏ ਮਨੁੱਖ ਨੂੰ ਦਰਅਸਲ ਅਸੀਂ ਸਜ਼ਾ ਪਾਉਣ ਦੇ ਅਮਲ ਅਧੀਨ ਚੱਲਦਿਆਂ ਵੇਖ ਸਕਦੇ ਹਾਂ। '*ਜੇਹਾ ਜਾਣੈ ਤੇਹੋ ਵਰਤੈ ਜੇ ਸਉ ਆਖੈ ਕੋਇ ॥*' ਦੇ ਅਰਥ ਇਕ ਸਮਰੱਥ ਆਧੁਨਿਕ ਸਿੱਖ ਵਿਦਵਾਨ ਨੇ ਇਸ ਪ੍ਰਕਾਰ ਕੀਤੇ ਹਨ— "ਜਿਸ ਤਰ੍ਹਾਂ ਉਹ ਜਾਣਦਾ, ਉਸੇ ਤਰ੍ਹਾਂ ਹੀ ਕਰਦਾ ਹੈ, ਭਾਵੇਂ ਕੋਈ ਜਣਾ ਸੈਂਕੜੇ ਵਾਰੀ ਉਸ ਨੂੰ ਪਿਆ ਸਮਝਾਏ।" ਇਸ ਵਿਦਵਾਨ ਦੇ ਵਿਚਾਰ ਦਾ ਅੰਗਰੇਜ਼ੀ ਰੂਪਾਂਤਰ ਵੀ ਪਾਠਕਾਂ ਦੇ ਦ੍ਰਿਸ਼ਟੀ ਗੋਚਰ ਕਰਨਾ ਬਣਦਾ ਹੈ— "One Whom the Lord has made blind the lord can make him see again."

ਸ੍ਰੀ ਗੁਰੂ ਅੰਗਦ ਸਾਹਿਬ ਦੀ ਬਾਣੀ ਵਿਚਾਰ-ਤੱਤ ਨਾਲ ਬੜੀ ਭਰਪੂਰ ਹੈ। ਵਿਚਾਰ-ਤੱਤ ਤੋਂ ਹੀ ਸ਼ੁਰੂਆਤ, ਮੱਧ ਅਤੇ ਓੜਕ ਨਿਸ਼ਕਰਸ਼ ਨਿਕਲਦਾ ਦ੍ਰਿਸ਼ਟੀਗੋਚਰ ਹੁੰਦਾ ਹੈ। ਉਹ ਮੂਲ ਰੂਪ 'ਚ ਗੁਰੂ-ਸ਼ਬਦ ਅਤੇ ਗੁਰੂ ਤੋਂ ਮਿਲੇ ਰੂਹਾਨੀ ਗਿਆਨ ਨੂੰ ਸਿੱਖ-ਸੰਗਤ ਅਤੇ ਅਧਿਆਤਮ ਦੇ ਸਫਰ ਦੇ ਪਾਂਧੀਆਂ ਤਕ ਪਹੁੰਚਾਉਣਾ ਲੋੜਦੇ ਹਨ। ਉਹ ਨਿਰੋਲ ਨਿੱਜਤਵ ਜਾਂ ਸਵੈ-ਮਨ ਦਾ ਉਲੇਖ ਕਰਦੇ ਸ਼ਾਇਦ ਹੀ ਕਦੇ ਪ੍ਰਤੀਤ ਹੋਣ। ਉਨ੍ਹਾਂ ਦੇ ਸਨਮੁਖ ਉਨ੍ਹਾਂ ਦੇ ਸੰਭਾਵੀ ਸਰੋਤੇ ਭਾਵ ਕਿ ਸਿੱਖ ਸੰਗਤ ਦੇ ਅਧਿਆਤਮ-ਪੰਧ ਦੇ ਉੱਤੇ ਪਏ ਹੋਏ ਜਗਿਆਸੂ ਤੇ ਜੀਉੜੇ ਹਨ।

ਗੁਰੂ ਸਾਹਿਬ ਦੀ ਬਾਣੀ 'ਚ ਸੰਬੋਧਨੀ ਸ਼ੈਲੀ ਦੀ ਪ੍ਰਧਾਨਤਾ ਹੈ। ਕਿਧਰੇ ਸਿੱਖਾਂ ਨੂੰ ਸੰਬੋਧਨ ਹੁੰਦੇ ਹਨ ਤੇ ਕਿਧਰੇ ਵੈਦ ਨੂੰ ਕਿਤੇ ਗੁਰਸਿੱਖਾਂ ਨੂੰ ਗੁਰਸਿਖਹੁ, ਕਿਤੇ ਸਤਿਗੁਰੂ ਨੂੰ ਇਹ ਸਪੱਸ਼ਟ ਹੁੰਦਾ ਲੱਗਦਾ ਹੈ ਕਿ ਉਹ ਸਿਰਫ਼ ਆਪਣੇ ਮਨ-ਮਸਤਕ 'ਚ ਵਿਦਮਾਨ ਕੋਈ ਵਿਚਾਰ ਕੋਈ ਰਹੱਸ ਪ੍ਰਗਟਾਉਣ ਤਕ ਹੀ ਸੀਮਿਤ ਨਾ ਰਹਿੰਦੇ ਹੋਇਆਂ ਉਨ੍ਹਾਂ ਦੇ ਮਨ-ਅੰਤਰ ਦੇ ਸਨਮੁਖ ਕੋਈ ਧਿਰ ਹੈ ਜਿਸ ਤਕ ਉਹ ਆਪਣਾ ਮਨੋਭਾਵ ਪਹੁੰਚਾਉਣਾ ਲੋੜਦੇ ਹਨ।

ਗੁਰੂ ਸਾਹਿਬ ਕਈ ਵਾਰ ਦਲੀਲ ਤੋਂ ਹੀ ਸਿਖਰ 'ਤੇ ਪਹੁੰਚਦੇ ਹਨ ਅਤੇ ਦਲੀਲ ਦੀ ਕਸੌਟੀ 'ਤੇ ਚੜ੍ਹਾ ਕੇ ਇਸ ਨੂੰ ਇੱਛਿਤ ਵਜ਼ਨ ਪ੍ਰਭਾਵ ਪ੍ਰਦਾਨ ਕਰਦਾ ਅੰਤਿਮ ਤੱਤਸਾਰ ਕਸੀਦਦੇ ਹੋਏ ਬਾਣੀ ਪੜ੍ਹਨ/ਸੁਣਨ ਵਾਲੇ ਨੂੰ ਆਪਣੀ ਦਲੀਲ ਦੀ ਉੱਚਿਤਤਾ ਸਹਿਜ ਸੁਭਾਅ ਹੀ ਮੰਨਵਾ ਲੈਂਦੇ ਹਨ। ਉਹ ਦਲੀਲ ਦੀ ਵਰਤੋਂ ਸਖ਼ਤ ਤਾੜਨਾ ਭਰੇ ਢੰਗ 'ਚ ਕਰਨ ਤੋਂ ਗੁਰੇਜ਼ ਕਰਦਿਆਂ ਪਿਆਰ ਭਾਵ ਨਾਲ ਹੀ ਕਾਰਜ ਸਾਧਦੇ ਤੇ ਮੰਤਵ ਪੂਰਤੀ ਕਰਦੇ ਹਨ। ਉਦਾਹਰਨ ਵਜੋਂ 'ਚਾਕਰੁ ਲਗੈ ਚਾਕਰੀ' ਵਾਲਾ ਸਲੋਕ ਵਿਚਾਰਿਆ ਜਾ ਸਕਦਾ ਹੈ।

ਅੰਦਾਜ਼-ਏ-ਬਿਆਨ ਨੂੰ ਪੁਖ਼ਤਾ ਤੇ ਦਮਦਾਰ ਬਣਾਉਣ ਵਾਸਤੇ ਸੁਚੇਤ-ਅਚੇਤ ਪ੍ਰਸ਼ਨ ਤੇ ਸਵਾਲ ਉਠਾਏ ਹਨ ਜੋ ਕਿ ਬਹੁਤ ਵਾਰ ਆਪਣਾ ਅੰਤਿਮ ਸੰਦੇਸ਼ ਪਾਠਕਾਂ ਦੇ ਪੱਲੇ ਘੁੱਟ ਕੇ ਬੰਨ੍ਹ ਦਿੰਦੇ ਹਨ, ਜਿਵੇਂ:

*-ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੭੯)*

*-ਏਹ ਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੫)*

ਠੋਸ ਵਿਚਾਰਾਤਮਕ ਬਾਣੀ ਹੋਣ ਕਰ ਕੇ ਇਸ ਬਾਣੀ ਨੂੰ ਪ੍ਰਮਾਣ ਸੂਚਕ ਸ਼ੈਲੀ ਦੇ ਸਾਂਚੇ 'ਚ ਢਲੀ ਹੋਈ ਵੀ ਵੇਖ, ਵਿਚਾਰ ਤੇ ਨਿਹਾਰ ਸਕਦੇ ਹਾਂ। ਉਹ ਆਪਣਾ ਭਾਵ/ਵਿਚਾਰ ਬੜੇ ਦ੍ਰਿੜ੍ਹ ਭਰੋਸੇ ਤੇ ਆਤਮ-ਬਲ ਸਹਿਤ ਪ੍ਰਗਟਾਉਂਦੇ ਹੋਏ ਸਹਿਜੇ ਹੀ ਵਿਚਾਰ ਨਾਲ ਮੁਤਾਸਿਰ ਕਰਨ ਦੇ ਸਮਰੱਥ ਹਨ।

ਗੁਰੂ ਸਾਹਿਬ ਦੇ ਸਰਲ ਸਾਦਾ, ਨਿਰਮਲ ਸੁਭਾਅ ਤੇ ਵਿਹਾਰ ਨੇ ਉਨ੍ਹਾਂ ਦੀ ਕਾਵਿਸ਼ੈਲੀ ਨੂੰ ਸਾਦ-ਮੁਰਾਦੀ ਸਰਲ ਸ਼ੈਲੀ ਹੋਣ ਦੇ ਮੁਕਾਮ 'ਤੇ ਪਹੁੰਚਾ ਕੇ ਸਰਬ-ਸਾਧਾਰਨ ਲੋਕਾਈ ਜਨ-ਸਾਧਾਰਨ ਨੂੰ ਸਨਮੁਖ ਰੱਖਿਆ ਮਹਿਸੂਸ ਹੁੰਦਾ ਹੈ। ਗੁਰੂ ਸਾਹਿਬ ਨੇ ਜੋ ਪ੍ਰਗਟਾਉਣਾ ਹੁੰਦਾ ਹੈ ਸਾਦ-ਮੁਰਾਦੇ ਅੰਦਾਜ਼ 'ਚ ਬਿਨਾਂ ਕਿਸੇ ਉਚੇਚ ਦੇ ਪ੍ਰਗਟ ਕਰ ਕੇ ਤ੍ਰਿਪਤੀ ਮਹਿਸੂਸਦੇ ਦਿਸਦੇ ਹਨ। ਅੰਦਾਜ਼-ਏ-ਬਿਆਨ ਤਾਂ ਸਾਦ-ਮੁਰਾਦਾ ਹੈ ਪਰੰਤੂ ਵਿਚਾਰਾਂ, ਖਿਆਲਾਂ ਦੀ ਡੂੰਘਾਈ ਆਕਰਸ਼ਿਤ ਕਰਨ ਵਾਲੀ ਹੈ।

ਦਿਲ ਦੇ ਭਾਵ, ਜਜ਼ਬੇ ਤੇ ਵਲਵਲੇ ਦੀ ਤੀਬਰਤਾ ਪ੍ਰਭੂ ਤੇ ਗੁਰੂ ਨੂੰ ਮਿਲਣ ਦੀ ਤੀਬਰ ਲੋਚਾ ਗੁਰੂ ਜੀ ਦੀ ਬਾਣੀ 'ਚ ਅਸਚਰਜਤਾ ਤੇ ਵਿਸਮਾਦ ਨੂੰ ਸਮੋਅ ਦੇਣ ਵਾਲੇ ਤੱਤ ਹਨ। ਉਹ ਵਿਚਾਰਾਂ ਤੇ ਖਿਆਲਾਂ ਦੇ ਸੰਸਾਰ 'ਚ ਲਿਜਾ ਕੇ ਆਪਣੇ ਸਾਧਕਾਂ ਦੀ ਸੁਰਤ ਨੂੰ ਆਚਰਜ ਮੰਡਲਾਂ 'ਚ ਪਹੁੰਚਾ ਦਿੰਦੇ ਹਨ ਤੇ ਸਾਧਕ ਖੁਦ ਨੂੰ ਖਿਆਲ ਦੇ ਵਿਸਮਾਦੀ ਸੰਸਾਰ 'ਚ ਵਿਚਰਦਾ ਮਹਿਸੂਸ ਕਰਦਾ ਹੈ।

ਗੁਰੂ ਸਾਹਿਬ ਦਾ ਜੀਵਨ-ਅਮਲ ਸਹਿਜ-ਸੁਭਾਵਿਕਤਾ ਦੇ ਗੁਣ ਦੇ ਸੰਦਰਭ ਵਿਚ ਕ੍ਰਿਆਸ਼ੀਲ ਹੁੰਦਾ ਮਹਿਸੂਸ ਕੀਤਾ ਜਾ ਸਕਦਾ ਹੈ। ਉਨ੍ਹਾਂ ਨੂੰ ਉਚੇਚਾ ਬਲ ਲਗਾਉਣ ਦੀ ਰੱਤੀ ਭਰ ਵੀ ਜ਼ਰੂਰਤ ਨਹੀਂ ਮਹਿਸੂਸ ਹੁੰਦੀ। ਉਹ ਗੁਰੂ ਪ੍ਰੇਮ 'ਚ ਗੁੰਨੀ ਹੋਈ ਰੂਹ ਹੋਣ ਕਰਕੇ ਮਿੱਠਤ ਤੇ ਰਸੀਲੇਪਣ ਦੇ ਕਾਵਿ ਗੁਣ ਨੂੰ ਉਪਜਾਉਂਦੇ ਹੋਏ ਬਾਣੀ ਪੜ੍ਹਨ ਅਤੇ ਸਰਵਣ ਕਰਨ ਵਾਲਿਆਂ ਜਗਿਆਸੂ ਜਨਾਂ ਨੂੰ ਨਿਹਾਲ ਕਰ ਦਿੰਦੇ ਹਨ।



# ਵਾਰ ਸ੍ਰੀ ਭਗੌਤੀ ਜੀ

*-ਐਡਵੋਕੇਟ ਗੁਰਚਰਨਜੀਤ ਸਿੰਘ ਲਾਂਬਾ**

ਅਕਾਲ ਪੁਰਖ ਜੀ ਕੀ ਆਪਣੀ ਫੌਜ ਖਾਲਸਾ ਅਤੇ ਉਸ ਦੀ ਅਰਦਾਸ ਦੀ ਪਹਿਲੀ ਪਉੜੀ 'ਵਾਰ ਸ੍ਰੀ ਭਗੌਤੀ ਜੀ ਕੀ' ਬਾਰੇ ਵਿਚਾਰ ਕਰਨਾ ਉੱਤਮ ਅਤੇ ਲਾਹੇਵੰਦ ਕਰਮ ਹੈ।

ਅਰਦਾਸ ਇਕ ਐਸੀ ਸ਼ਕਤੀ ਅਤੇ ਸਾਧਨ ਹੈ ਜਿਸ ਰਾਹੀਂ ਅੱਜ ਵੀ ਹਰ ਸਿੱਖ ਗੁਰ ਪਰਮੇਸਰ ਨਾਲ ਜੁੜ ਸਕਦਾ ਹੈ। ਇਹ ਅਰਦਾਸ ਦੀ ਹੀ ਸ਼ਕਤੀ ਸੀ ਕਿ ਵੱਡੇ ਤੋਂ ਵੱਡੇ ਤੂਫਾਨ, ਹਨੇਰੀਆਂ ਅਤੇ ਝੱਖੜ ਸਿੱਖ ਦੀ ਦ੍ਰਿੜ੍ਹਤਾ ਨੂੰ ਡੁਲਾ ਨਾ ਸਕੇ। ਇਸੇ ਅਰਦਾਸ ਦੀ ਬਰਕਤ ਅਤੇ ਸ਼ਕਤੀ ਨੇ ਭਾਈ ਤਾਰੂ ਸਿੰਘ ਦੀ ਸਿੱਖੀ ਕੇਸਾਂ ਅਤੇ ਸਵਾਸਾਂ ਸੰਗ ਕਾਇਮ ਰੱਖੀ। ਸ਼ਰਤ ਇਕ ਹੈ ਕਿ ਅਰਦਾਸ ਸੱਚੇ ਮਨੋ ਹੋਵੇ ਨਾ ਕਿ ਸੁਲਤਾਨਪੁਰ ਲੋਧੀ ਵਿਖੇ ਨਵਾਬ ਅਤੇ ਮੌਲਵੀ ਵੱਲੋਂ ਪੜ੍ਹੀ ਹੋਈ ਨਮਾਜ਼ ਵਰਗੀ।

ਇਸ ਪਾਵਨ ਅਰਦਾਸ ਦੀ ਰਚਨਾ— "ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦ ॥ ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈ ਧਿਆਇ।..." ਕਲਗੀਧਰ ਪਿਤਾ ਨੇ ਆਪ ਖਾਲਸੇ 'ਤੇ ਰਹਿਮਤ ਕਰ ਕੇ ਬਖ਼ਸ਼ਿਸ਼ ਕੀਤੀ। ਚੂੰਕਿ ਕਲਗੀਆਂ ਵਾਲੇ ਖੁਦ ਹੀ ਇਹ ਪਉੜੀ ਉਚਾਰਨ ਕਰ ਰਹੇ ਹਨ ਤਾਂ ਸਪੱਸ਼ਟ ਹੈ ਕਿ ਇਸ ਪਉੜੀ ਵਿਚ ਕੇਵਲ ਨੌਂ ਗੁਰੂ ਸਾਹਿਬਾਨ, ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਮਰਾਰਾਜ ਤੋਂ ਲੈ ਕੇ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਨਾਮ ਹੀ ਹੈ। ਕਲਗੀਧਰ ਪਿਤਾ ਦਾ ਨਾਮ ਪੰਥ ਨੇ ਬਾਅਦ ਵਿਚ ਸ਼ਾਮਲ ਕੀਤਾ। ਉਪਰੰਤ ਪੰਥ ਨੇ 'ਸਿੱਖ ਰਹਿਤ ਮਰਯਾਦਾ' ਅਨੁਸਾਰ ਇਹ ਵੀ ਪ੍ਰਵਾਨ ਕੀਤਾ ਕਿ 'ਪ੍ਰਿਥਮ ਭਗੌਤੀ' ਵਾਲੇ ਸ਼ਬਦ ਅਤੇ ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ। ਵਾਲੀਆਂ ਅੰਤਲੀਆਂ ਦੋ ਤੁਕਾਂ ਵਿਚ ਕੋਈ ਤਬਦੀਲੀ ਨਹੀਂ ਹੋ ਸਕਦੀ।

ਇਸ ਪਾਵਨ ਅਰਦਾਸ ਦੀ ਅਰੰਭਤਾ— "ੴ ਵਾਹਿਗੁਰੂ ਜੀ ਕੀ ਫ਼ਤਹ॥ ਸ੍ਰੀ ਭਗੌਤੀ ਜੀ ਸਹਾਇ॥ ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦॥ ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ ॥..." ਤੋਂ ਹੁੰਦੀ ਹੈ। ਕਲਗੀਧਰ ਪਿਤਾ ਜਿਸ ਭਗੌਤੀ ਨੂੰ ਨਮਸਕਾਰ ਕਰਦੇ ਹਨ ਉਸ ਦਾ ਜ਼ਿਕਰ 'ਅਕਾਲ ਉਸਤਤ' ਦੇ ਅਰੰਭ ਵਿਚ ਹੀ ਇਸ ਪ੍ਰਕਾਰ ਕਰਦੇ ਹਨ,

*"ੴ ਸਤਿਗੁਰ ਪ੍ਰਸਾਦਿ॥ ਉਤਾਰ ਖਾਸੇ ਦਸਖਤ ਕਾ॥ ਪਾਤਿਸ਼ਾਹੀ ੧੦॥*
*ਅਕਾਲ ਪੁਰਖ ਕੀ ਰਛਾ ਹਮਨੈ॥ ਸਰਬ ਲੋਹ ਦੀ ਰਛਿਆ ਹਮਨੈ॥*

*santsipahi@gmail.com, Ph. +19736990950

*ਸਰਬ ਕਾਲ ਜੀ ਦੀ ਰਛਿਆ ਹਮਨੈ॥*

*ਸਰਬ ਲੋਹ ਜੀ ਦੀ ਸਦਾ ਰਛਿਆ ਹਮਨੈ॥"*

ਸੰਸਾਰ ਭਾਵੇਂ ਭਗੌਤੀ ਨੂੰ ਦੁਰਗਾ ਕਹੀ ਜਾਵੇ ਪਰ ਕਲਗੀਧਰ ਪਿਤਾ ਨੇ ਇਸ ਭਵਾਨੀ ਨੂੰ— *ਅਨਹਦ ਰੂਪ ਅਨਾਹਦ ਬਾਨੀ॥ ਚਰਨ ਸਰਨ ਜਿਹ ਬਸਤ ਭਵਾਨੀ॥"* ਕਿਹਾ ਹੈ। ਯਾਨਿ ਕਿ ਮੇਰਾ ਇਸ਼ਟ ਉਹ ਭਗਉਤੀ ਰੂਪ ਹੈ ਜਿਸਦੇ ਚਰਨਾਂ ਵਿਚ ਦੇਵੀ ਭਵਾਨੀ (ਦੁਰਗਾ) ਨਿਵਾਸ ਕਰਦੀ ਹੈ। ਪਰ ਸਾਹਿਬਾਂ ਨੇ ਨਾਲ ਹੀ ਇਸਦੇ ਸਾਰੇ ਪ੍ਰਚਲਿਤ ਨਾਵਾਂ ਸਾਰਦਾ, ਭਵਾਨੀ, ਮੰਗਲਾ, ਮਿੜਾਨੀ ਨੂੰ ਵਾਹਿਗੁਰੂ ਦੀ ਸ਼ਕਤੀ ਸਰੂਪ ਵਰਣਨ ਕਰਦਿਆਂ 'ਅਕਾਲ ਉਸਤਤ' ਵਿਚ ਫੁਰਮਾਇਆ ਹੈ,

*ਕਹੂੰ ਦੇਵਬਾਨੀ ਕਹੂੰ ਸਾਰਦਾ ਭਵਾਨੀ*

*ਕਹੂੰ ਮੰਗਲਾ ਮਿੜਾਨੀ ਕਹੂੰ ਸਿਆਮ ਕਹੂੰ ਸੇਤ ਹੋ॥*

ਜਿਵੇਂ ਪਦਮਾਪਤ (ਵਿਸ਼ਨੂੰ) ਸ਼ਬਦ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਨੇ *'ਤ੍ਵ ਪ੍ਰਸਾਦਿ ਸ੍ਵੈਯੇ ਦੀਨਨ ਕੀ ਪ੍ਰਤਿਪਾਲ ਕਰੇ'* ਵਿਚ ਦੋ ਢੰਗ ਨਾਲ ਵਰਤਿਆ ਹੈ।

*ਜਾਨ ਕੋ ਦੇਤ ਅਜਾਨ ਕੋ ਦੇਤ*

*ਜਮੀਨ ਕੋ ਦੇਤ ਜਮਾਨ ਕੋ ਦੈਹੈ॥*

*ਕਾਹੇ ਕੋ ਡੋਲਤ ਹੈ ਤੁਮਰੀ ਸੁਧ ਸੁੰਦਰ ਸ੍ਰੀ ਪਦਮਾਪਤਿ ਲੈਹੈ॥੫॥*

ਪਰ ਦੂਸਰੇ ਪਾਸੇ ਫੁਰਮਾਇਆ ਹੈ,

*ਖੰਡ ਅਖੰਡ ਪ੍ਰਚੰਡ ਪਹਾਰਨ*

*ਪੂਰਨ ਪ੍ਰੇਮ ਕੀ ਪ੍ਰੀਤ ਸਭਾਰੈ॥*

*ਪਾਰ ਨ ਪਾਇ ਸਕੈ ਪਦਮਾਪਤਿ*

*ਬੇਦ ਕਤੇਬ ਅਭੇਦ ਉਚਾਰੈ॥*

ਸੋ 'ਅਕਾਲ ਉਸਤਤ' ਵਿਚ ਵਰਣਿਤ ਕਲਗੀਧਰ ਪਿਤਾ ਦੀਆਂ ਉਪਰਲੀਆਂ ਹੁੱਜਤ ਵਿਦਾਰਣ ਤੁਕਾਂ ਗੁਰਮਤਿ ਆਸ਼ੇ ਨੂੰ ਇਕ ਦਮ ਸਪੱਸ਼ਟ ਕਰਦੀਆਂ ਹਨ ।

ਸਿੱਖ ਇਤਿਹਾਸ ਅਤੇ ਪਰੰਪਰਾਵਾਂ ਨੂੰ ਗੰਧਲਾ ਕਰਨ ਦੀਆਂ ਪੰਥ-ਵਿਰੋਧੀ ਸ਼ਕਤੀਆਂ ਨੇ ਗੁਰੂ ਸਾਹਿਬ ਵੱਲੋਂ ਵਰਤੇ ਲਫ਼ਜ਼ ਭਗੌਤੀ ਨੂੰ ਅਕਾਲ ਪੁਰਖ ਦੀ ਆਦਿ ਸ਼ਕਤੀ ਨਾ ਮੰਨ ਕੇ ਇਸ ਨੂੰ ਗੁਰੂ ਸਾਹਿਬ ਵੱਲੋਂ ਦੇਵੀ ਦੀ ਪੂਜਾ ਕੀਤੀ ਦੱਸਿਆ। ਸਾਹਿਬਾਂ ਨੇ ਇਸ ਸੰਬੰਧ ਵਿਚ ਕੋਈ ਭੁਲੇਖਾ ਰਹਿਣ ਹੀ ਨਹੀਂ ਦਿੱਤਾ ਤੇ 'ਭੁਜੰਗ ਪ੍ਰਯਾਤ ਛੰਦ' ਵਿਚ ਰਚਿਤ ਭਗੌਤੀ ਸਤੋਤ੍ਰ ਵਿਚ ਕਲਗੀਧਰ ਪਿਤਾ ਸ੍ਰੀ ਮੁਖ ਵਾਕ ਤੋਂ ਭਗੌਤੀ ਨੂੰ ਸਪੱਸ਼ਟ ਤੌਰ 'ਤੇ 'ਸ੍ਰੀ ਸਾਹਿਬ' ਜਾਂ 'ਤਲਵਾਰ' ਬਿਆਨਦੇ ਹੋਏ ਫੁਰਮਾਉਂਦੇ ਹਨ ਕਿ ਇਹ ਲੋਹ ਪੁੱਤਰੀ ਤਲਵਾਰ ਜਦੋਂ ਮਿਆਨ ਤੋਂ ਬਾਹਰ ਆਉਂਦੀ ਹੈ ਤਾਂ ਇਕ ਤੋਂ ਦੋ ਕਰ ਦਿੰਦੀ ਹੈ ਅਤੇ ਇਹੀ ਮੇਰੀ ਰੱਖਿਆ ਕਰੇਗੀ। ਇਸ ਭਗੌਤੀ ਨੂੰ ਮੈਂ ਨਮਸਕਾਰ ਕਰਦਾ ਹਾਂ ਜਿਹੜੀ ਕਿ ਲੋਹੇ ਤੋਂ ਘੜ੍ਹੀ ਗਈ ਹੈ ਇਸੇ ਭਗੌਤੀ ਨੂੰ ਚੁੱਕ ਕੇ

ਦੁਰਗਾ ਨੇ ਰਾਜੇ ਸ਼ੁੰਭ ਨੂੰ ਮਾਰਿਆ ਸੀ।

*ਸ੍ਰੀ ਮੁਖ ਵਾਕ:*
*ਨਮੋ ਸ੍ਰੀ ਭਗੋਤੀ ਬਢੈਲੀ ਸਰੋਹੀ।*
*ਕਰੇ ਏਕ ਤੇ ਦਵੈ ਸੁਭਟ ਹਾਥ ਸੋਹੀ।*
*ਨਮੋ ਲੋਹ ਪੁਤਰੀ ਅੱਛਹੰ ਰਹੰਤੀ।*
*ਨਮੋ ਜੀਭ ਜਵਾਲਾਮੁਖੀ ਜਯੋ ਬਲੰਤੀ।*
*ਨਮੋ ਤੇਜ ਤਲਵਾਰ ਸ੍ਰੀ ਖਗ ਖੰਡਾ।*
*ਪਰਜਾ ਮੰਡਨੀ ਦੰਡਨੀ ਦੁਸ਼ਟ ਹੁੰਦੀ।*
*ਜਬੈ ਮਯਾਨ ਤੇ ਬੀਰ ਤੋ ਕੋ ਸੜੱਕੇ।*
*ਪਲੈ ਕਾਲ ਕੇ ਸਿੰਨ ਬਕੇ ਭੜੱਕੇ।*
*ਰੁਧਰ ਮੰਜਨੀ ਗੰਜਨੀ ਤੂੰ ਅਗੋਤੀ।*
*ਸਦਾ ਜੈ ਸਦਾ ਜੈ ਸਦਾ ਜੈ ਭਗੋਤੀ।*

ਰਾਏ ਸਾਹਿਬ ਰੋਸ਼ਨ ਲਾਲ ਐਮ. ਏ. ਐਡੀਸ਼ਨਲ ਡਿਸਟ੍ਰਿਕਟ ਮੈਜਿਸਟ੍ਰੇਟ ਅੰਮ੍ਰਿਤਸਰ ਨੇ ੧੯੪੬ ਵਿਚ ਛਪੀ ਆਪਣੀ ਪੁਸਤਕ **ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ - ਸਿਰਤਾਜ ਸ਼ਹੀਦ** ਦੇ ਪੰਨਾ ੨੧ 'ਤੇ ਲਿਖਿਆ:

**"ਆਪ (ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ) ਤਲਵਾਰ ਨੂੰ ਭਗਵਤ ਸ਼ਕਤੀ, ਆਦਿ ਸ਼ਕਤੀ ਤੇ ਭਵਾਨੀ ਮੰਨਦੇ ਸਨ ਅਤੇ ਏਸੇ ਦੀ ਪੂਜਾ ਲਈ ਸਿੱਖਾਂ ਨੂੰ ਹੁਕਮ ਦੇਂਦੇ ਸਨ। ਏਸੇ ਲਈ ਆਪ ਦਾ ਫੁਰਮਾਨ ਹੈ:-**

*ਯਹੀ ਚੰਡਕਾ ਦੰਡਕਾ ਦੁਸ਼ਟ ਦਮਨੀ॥*
*ਹਰੇ ਦੁਸ਼ਟ ਦੋਖੀ ਯਹੀ ਜਵਾਲ ਬਮਨੀ॥*
*ਰਹੇ ਮਿਆਨ ਮਧੰ - ਸਮੇਂ ਦੁਸ਼ਟ ਘਾਵੈ॥*
*ਯਹੀ ਆਦਿ ਸ਼ਕਤੀ ਭਵਾਨੀ ਕਹਾਵੈ॥*

**ਅਰਥ- ਤਲਵਾਰ ਹੀ ਦੁਸ਼ਟਾਂ ਦਾ ਨਾਸ਼ ਕਰਨ ਦਾ ਹਥਿਆਰ ਹੈ। ਏਸ ਨਾਲ ਹੀ ਪਾਪੀਆਂ ਨੂੰ ਦੰਡ ਦਿੱਤਾ ਜਾ ਸਕਦਾ ਹੈ, ਇਹ ਦੁਖ ਦੇਵਣ ਵਾਲੇ ਦੁਸ਼ਟਾਂ ਦਾ ਨਾਸ਼ ਕਰਦੀ ਹੈ, ਏਹੋ ਜਵਾਲੀ ਹੈ। ਇਹੋ ਅੰਦਰ ਰਹਿੰਦੀ ਹੈ, ਪਰ ਵਕਤ ਆਵਨ 'ਤੇ ਦੁਸ਼ਮਨ ਦਾ ਨਾਸ਼ ਕਰਦੀ ਹੈ, ਏਹੀ ਆਦਿ ਸ਼ਕਤੀ ਹੈ। ਏਹੀ ਭਵਾਨੀ ਹੈ ਅਤੇ ਏਸੇ ਦੀ ਪੂਜਾ ਕਰਨੀ ਚਾਹੀਦੀ ਹੈ।"**

ਰਾਇ ਸਾਹਿਬ ਦੇ ਇਸ ਲੇਖ ਦੀ ਭਰਪੂਰ ਸ਼ਲਾਘਾ ਜਸਟਿਸ ਤੇਜਾ ਸਿੰਘ ਜੀ ਨੇ ਕੀਤੀ ਅਤੇ ਮਾਸਟਰ ਤਾਰਾ ਸਿੰਘ ਜੀ ਨੇ ਵੀ ਇਸ ਬਾਰੇ ਲਿਖਿਆ— "ਚੌਧਰੀ ਸਾਹਿਬ ਨੇ ਡਾਢਾ ਹੀ ਅੱਛਾ ਲਿਖਿਆ ਹੈ ਕਿ ਜਿਸ ਭਵਾਨੀ ਨੂੰ ਗੁਰੂ ਸਾਹਿਬ ਨੇ ਪੂਜਿਆ ਸੀ ਉਹ ਭਵਾਨੀ ਤਲਵਾਰ ਹੈ ਜੋ ਕਿ ਮਿਆਨ ਵਿਚ ਰਹਿੰਦੀ ਹੈ ਤੇ ਸਮੇਂ

ਸਿਰ ਪਾਪੀਆਂ ਦਾ ਨਾਸ਼ ਕਰ ਦੇਂਦੀ ਹੈ। ਗੁਰੂ ਜੀ ਮਿਆਨ ਵਿਚ ਰਹਿਣ ਵਾਲੀ, ਏਸੇ ਭਵਾਨੀ ਦੇ ਪੁਜਾਰੀ ਸਨ ਅਤੇ ਇਹੋ ਸਪਿਰਟ ਉਨ੍ਹਾਂ ਨੇ ਆਪਣੇ ਖਾਲਸੇ ਵਿਚ ਫੂਕੀ ਸੀ।"

'ਪੰਥ ਪ੍ਰਕਾਸ਼' ਦੇ ਰਚਯਿਤਾ ਗਿਆਨੀ ਗਿਆਨ ਸਿੰਘ ਜੀ ਦੇਵੀ ਦੀ ਪੂਜਣ ਬਾਰੇ ਕਿੰਨਾ ਸਪੱਸ਼ਟ ਕਰਦੇ ਹਨ,

*ਦੇਵੀ ਇਸ਼ਟ ਨ ਗੁਰੂ ਕਾ ਬਨਤ ਕਿਸੇ ਪਰਕਾਰ।*
*ਪੂਜਾ ਮਾਨੀ ਨਾ ਕਬੀ ਕਿਸੀ ਗੁਰੂ ਨੇ ਦਾਰ।*
*ਗੁਰੂ ਘਰ ਮਾਹਿ ਉਪਾਸਨਾ ਇਕ ਅਕਾਲ ਕੀ ਆਹਿ।*
*ਮਾਨਤ ਪੂਜਤ ਤਿਸੀ ਕੋ ਹੇ ਦਸੋ ਗੁਰੂ ਚਾਹਿ।*

ਜੇਕਰ ਕਲਗੀਧਰ ਪਿਤਾ ਦੇ ਪਾਵਨ ਹੁਕਮਨਾਮਿਆਂ ਦੇ ਦਰਸ਼ਨ ਕੀਤੇ ਜਾਣ ਤਾਂ ਸਭ ਤੋਂ ਪਹਿਲਾਂ, ੧ੴ ਤੋਂ ਵੀ ਉੱਤੇ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਮਹਾਰਾਜ 'ਸ੍ਰੀ ਸਾਹਿਬ' ਦਾ ਚਿੰਨ੍ਹ ਅੰਕਿਤ ਕਰਦੇ ਸਨ ਜੋ ਇਸ ਤਰ੍ਹਾਂ ਹੈ :-




ਸ੍ਰੀ ਸਾਹਿਬ, ਖੜ੍ਹਗ, ਅਸਿ, ਅਕਾਲ ਪੁਰਖ ਦੀ ਸ਼ਕਤੀ ਦੇ ਚਿੰਨ੍ਹ ਸਾਹਿਬਾਂ ਨੇ ਪਰਵਾਨੇ। ਤਾਹੀਉਂ ਤਾਂ ਕਲਗੀਆਂ ਵਾਲੇ ਨੇ ਸ੍ਰੀ ਅਕਾਲ ਪੁਰਖ ਦੇ ਝੰਡੇ, ਧੁਜ ਜਾਂ ਕੇਤੁ ਵਿਚ ਨਿਸ਼ਾਨ ਵੀ ਖੰਡੇ ਕਿਰਪਾਨਾਂ ਵਾਲਾ ਬਣਾਇਆ ਅਤੇ ਇਸ ਝੰਡੇ ਦੇ ਉੱਤੇ ਖੰਡਾ ਵੀ ਲਾਇਆ। ਹੁਣ ਇਹ ਝੰਡਾ ਨਾ ਰਹਿ ਕੇ ਪਾਵਨ ਨਿਸ਼ਾਨ ਸਾਹਿਬ ਹੋ ਗਿਆ। ਅਕਾਲ ਪੁਰਖ ਨੂੰ ਵੀ ਕਲਗੀਧਰ ਪਿਤਾ ਨੇ ਸ੍ਰੀ ਅਸਿਕੇਤੁ, ਖੜਗਕੇਤੁ, ਅਸਿਧੁਜ, ਖੜਗਧੁਜ ਨਾਲ ਸਿਮਰਿਆ। ਖਾਲਸੇ ਦੀ ਹਰ ਮੁਹਿੰਮ ਇਸ ਨਿਸ਼ਾਨ ਸਾਹਿਬ ਦੀ ਅਗਵਾਈ ਅਤੇ ਛਤਰ-ਛਾਇਆ ਵਿਚ ਹੋਣੀ ਤੈਅ ਹੋ ਗਈ। ਹਰ ਗੁਰਦੁਆਰੇ ਵਿਚ ਅਕਾਲ ਪੁਰਖ ਦਾ ਇਹ ਨਿਸ਼ਾਨ ਸਾਹਿਬ ਸੁਸ਼ੋਭਿਤ ਹੈ। ਗੁਰੂ ਦੇ ਦਰ ਵਲ ਜਾਣ ਵਾਲਾ ਹਰ ਸਿੱਖ ਕਲਗੀਆਂ ਵਾਲੇ ਦੀ ਰਹਿਮਤ ਸਦਕਾ 'ਪ੍ਰਿਥਮ ਗਣੇਸ਼' ਦੀ ਥਾਵੇਂ 'ਪ੍ਰਿਥਮ ਭਗੌਤੀ' ਦੇ ਦਰਸ਼ਨ ਕਰ ਕੇ ਨਤਮਸਤਕ ਹੁੰਦਾ ਹੈ।

ਝੰਡਿਆਂ ਦੇ ਵੀ ਜੁਗੋ ਜੁਗ ਅਟੱਲ ਹੋਣ ਦੀ ਅਰਦਾਸ ਪੰਥ ਦਾ ਨਿਸ਼ਾਨਾ ਬਣ ਗਈ। ਇਸ ਦਾ ਪਿਛੋਕੜ ਕੀ ਹੈ, ਇਹ ਸਮਝਣਾ ਜ਼ਰੂਰੀ ਹੈ।

ਸ਼ਾਸਤ੍ਰਾਂ ਵਿਚ ਤੇਤੀ ਕਰੋੜ ਗਣਾ ਦੇ ਦੇਵਤੇ ਨੂੰ ਗਣ+ਈਸ਼ ਜਾਂ ਗਣੇਸ਼ ਦੀ ਸੰਗਯਾ ਦਿੱਤੀ ਗਈ। ਇਸ ਨੂੰ ਗਣਪਤੀ ਵੀ ਕਿਹਾ ਜਾਂਦਾ ਹੈ। ੧੮੦੦੦ ਸਲੋਕਾਂ ਵਾਲੇ ਬ੍ਰਹਮ ਵੈਵਰਤ ਪੁਰਾਣ ਮੁਤਾਬਕ ਵਿਸ਼ਨੂੰ ਦੇ ਵਰ ਨਾਲ ਸ਼ਿਵ ਤੇ ਪਾਰਵਤੀ ਜਾਂ ਕੇਵਲ ਪਾਰਵਤੀ ਦਾ ਪੁੱਤਰ ਗਣੇਸ਼ ਹੋਇਆ। ਪੁੱਤਰ ਪ੍ਰਾਪਤੀ ਦੀ ਪ੍ਰਸੰਨਤਾ ਵਜੋਂ ਸਾਰੇ ਦੇਵਤਿਆਂ ਨੂੰ ਅਸ਼ੀਰਵਾਦ ਦੇਣ ਲਈ ਬੁਲਾਇਆ ਗਿਆ। ਪਰ ਜਦੋਂ ਸ਼ਨੀ ਦੇਵਤਾ ਨੇ ਇਸ ਨੂੰ ਦੇਖਿਆਂ ਤਾਂ ਉਸ ਦੇ ਕਰੂਰ ਨੇਤਰਾਂ ਕਾਰਨ ਇਸ ਦਾ ਸਿਰ ਉੱਡ ਗਿਆ। ਪਾਰਵਤੀ ਦੇ ਰੁਦਨ ਕਰਨ 'ਤੇ ਵਿਸ਼ਨੂੰ ਨੇ ਇਕ ਹਾਥੀ ਦਾ ਸਿਰ ਇਸ ਥਾਵੇਂ ਲਾ ਦਿੱਤਾ ਅਤੇ ਹਰ ਕਾਰਜ ਦੇ ਅਰੰਭ ਵਿਚ ਇਸ ਦੀ ਪੂਜਾ ਦਾ ਵਿਧਾਨ ਦਿੱਤਾ। ਉਪਰੰਤ ਗਣਪਤੀ ਦੇ ਵੱਡੇ ਹੋਣ 'ਤੇ ਗਜਮੁਖ ਦੈਂਤ ਨਾਲ ਯੁੱਧ ਹੋਣ 'ਤੇ ਇਸ ਨੇ ਗਜਮੁਖ ਨੂੰ ਮਾਰ ਕੇ ਉਸ ਨੂੰ ਚੂਹਾ ਬਣਾ ਦਿੱਤਾ ਅਤੇ ਆਪਣੀ ਸਵਾਰੀ ਬਣਾ ਲਿਆ।

ਸਾਰੇ ਹਿੰਦੂ ਜਗਤ ਵਿਚ, ਭਾਵੇਂ ਉਹ ਕਿਸੇ ਵੀ ਸੰਪਰਦਾ ਯਾ ਮਠ ਨੂੰ ਮੰਨਣ ਵਾਲੇ ਹੋਣ, ਇਹ ਮਿਥਹਾਸਕ ਕਥਾ ਇੰਨੀ ਪ੍ਰਚਲਿਤ ਹੋਈ ਕਿ ਹਰ ਕਾਰਜ ਅਰੰਭਣ ਤੋਂ ਪ੍ਰਿਥਮ 'ਸ੍ਰੀ ਗਣੇਸ਼ਾਯਾ ਨਮ:' ਕਹਿ ਕੇ ਹੀ ਇਸ ਦੇਵਤੇ ਦਾ ਧਿਆਨ ਧਰਿਆ ਜਾਣ ਲੱਗ ਪਿਆ। ਨਾਲ ਹੀ ਕਿਸੇ ਵੀ ਕੰਮ ਨੂੰ ਅਰੰਭ ਕਰਨ ਦਾ ਮੁਹਾਵਰਾ ਹੀ 'ਸ੍ਰੀ ਗਣੇਸ਼' ਹੋ ਗਿਆ। ਇਹ ਤਾਂ ਹੋ ਸਕਦਾ ਹੈ ਕਿ ਕਲਗੀਧਰ ਪਿਤਾ ਦੀ ਬਾਣੀ ਤੋਂ ਮੁਨਕਰ ਹੋਏ ਸਿੱਖ ਆਪਣੇ ਗੁਰੂ ਨੂੰ ਸਾਕਤ, ਵਾਮਮਾਰਗੀ ਆਦਿ ਕਹਿ ਦੇਣ ਜਾਂ ਫਿਰ ਗੁਰੂ ਦੀ ਬਖਸ਼ਿਸ਼ ਕਕਾਰਾਂ ਨੂੰ ਤਿਲਾਂਜਲੀ ਦੇ ਕੇ ਵੀ ਆਪਣੇ ਆਪ ਨੂੰ ਸਿੱਖ ਸਦਾਈ ਜਾਵੇ। ਪਰ ਇਹ ਕਦਾਚਿਤ ਨਹੀਂ ਹੋ ਸਕਦਾ ਕਿ ਕੋਈ ਹਿੰਦੂ ਪ੍ਰਿਥਮ ਗਣੇਸ਼ ਦਾ ਧਿਆਨ ਧਰਨ ਤੋਂ ਇਨਕਾਰੀ ਵੀ ਹੋ ਜਾਵੇ ਅਤੇ ਆਪਣੇ ਆਪ ਨੂੰ ਹਿੰਦੂ ਵੀ ਅਖਵਾਈ ਜਾਵੇ।

ਇਸ ਪਿਛੋਕੜ ਵਿਚ ਕਲਗੀਧਰ ਪਿਤਾ ਦਾ ਇਹ ਕਿਤਨਾ ਵੱਡਾ ਇਨਕਲਾਬੀ ਨਾਅਰਾ ਸੀ ਜਦੋਂ ਆਪ ਨੇ ਐਲਾਨੀਆ ਤੌਰ 'ਤੇ ਕਿਹਾ ਕਿ— "*ਮੈਂ ਨ ਗਨੇਸ਼ਹਿ ਪ੍ਰਿਥਮ ਮਨਾਊਂ॥ ਕਿਸਨ ਬਿਸਨ ਕਬਹੂੰ ਨਾ ਧਿਆਊਂ॥*" ਹੁਣ ਸਾਹਿਬਾਂ ਨੇ ਇਹ ਬਚਨ ਤਾਂ ਕਰ ਦਿੱਤੇ ਕਿ ਮੈਂ ਪ੍ਰਿਥਮ ਗਣੇਸ਼ ਨੂੰ ਨਹੀਂ ਮਨਾਵਾਂਗਾ। ਤਾਂ ਫਿਰ ਸਾਹਿਬ ਪ੍ਰਿਥਮ ਕਿਸ ਨੂੰ ਮਨਾਉਣਗੇ। ਗੁਰੂ ਜੀ ਨੇ ਫੁਰਮਾਇਆ, "*ਪ੍ਰਿਥਮ ਭਗੌਤੀ ਸਿਮਰਿ ਕੈ*"। ਇਸ ਇਕ ਐਲਾਨ ਨਾਮੇ ਨਾਲ ਹੀ ਖਾਲਸੇ ਨੂੰ ਨਿਆਰੇਪਨ ਦੀ ਪਦਵੀ ਪ੍ਰਾਪਤ ਹੁੰਦੀ ਹੈ। ਇਹ ਐਲਾਨਨਾਮਾ ਕਿਰਤਮ ਦੀ ਬਜਾਇ ਕਰਤਾਰ ਨਾਲ ਜੋੜਨ ਦਾ ਅਮਲੀ ਹੁਕਮਨਾਮਾ ਹੈ। ■

# ਸਕਾਰਾਤਮਕਤਾ ਦਾ ਮੂਲ: ਚੜ੍ਹਦੀ ਕਲਾ

*-ਡਾ. ਰਣਜੀਤ ਕੌਰ ਪੰਨਵਾਂ**

*'ਸੁਰਤ ਕਰਨ ਬਲਵਾਨ' ਸਿਖੀ ਮੂਲ ਹੈ,*
*'ਚੜਦੀ ਕਲਾ ਨਿਵਾਸ' ਅੰਦਰ ਰਖਣਾ;*[੧]

ਭਾਈ ਵੀਰ ਸਿੰਘ ਜੀ ਦੀਆਂ ਇਹ ਪੰਕਤੀਆਂ ਬਹੁਤ ਭਾਵਪੂਰਤ, ਸਪੱਸ਼ਟ ਅਤੇ ਰੋਚਕ ਹਨ। ਇਨ੍ਹਾਂ ਤੋਂ ਭਾਵ ਹੈ ਕਿ ਸਿੱਖੀ ਅਮਲੀ (ਵਿਹਾਰਕ) ਵਿਗਾਸ ਹੈ, ਜਿੱਥੇ ਸੁਰਤ ਨੂੰ ਬਲਵਾਨ ਭਾਵ ਤਾਕਤਵਾਰ ਕਰਨਾ ਹੈ। ਖਿੜਾਉ ਵਿਚ ਰੱਖਣਾ ਹੈ, ਜਿਸ ਦੇ ਰਾਹੀਂ ਹੀ ਜੀਵ ਮਨੁੱਖ ਸਦਾ 'ਚੜ੍ਹਦੀ ਕਲਾ' ਵਾਲੀ ਅਵਸਥਾ ਵਿਚ ਆਪਣਾ ਟਿਕਾਉ ਬਣਾ ਪਾਉਂਦਾ ਹੈ। ਉੱਚੀ-ਸੁੱਚੀ ਸੁਰਤ ਹੀ ਚੜ੍ਹਦੀ ਕਲਾ ਦੇ ਭਾਵ ਨੂੰ ਸਮਝ ਕੇ ਸਦ ਵਿਗਸਦੀ ਹੈ।

'ਚੜ੍ਹਦੀ ਕਲਾ' ਸ਼ਬਦ ਨਿਹੰਗ ਸਿੰਘਾਂ ਦੇ ਬੋਲਿਆਂ ਵਿੱਚੋਂ ਵੀ ਹੈ। ਇਹ ਸ਼ਬਦ ਆਸ਼ਾਮਈ ਹੈ ਅਤੇ ਉਸਾਰੂ ਸੋਚ ਦਾ ਮੂਲ ਹੈ। ਸਿੱਖੀ 'ਚੜ੍ਹਦੀ ਕਲਾ' ਦਾ ਹੁਲਾਸ ਹੈ। ਜਿਸ ਅੱਗੇ ਕੱਖ, ਕਾਨ, ਪਾਪ, ਬਦੀਆਂ, ਜ਼ਰ, ਜ਼ੁਲਮ, ਜਬਰ ਸਭ ਨੱਸ ਜਾਂਦੇ ਹਨ। ਕਿਸੇ ਦੁੱਖ ਵਿਚ ਕਲਾ ਨੂੰ ਖੜੇ ਨਾ ਹੋਣ ਦੇਣਾ, ਸਰਬੱਤ ਦੇ ਭਲੇ ਵਿਚ ਉਮਾਹੀ ਰਹਿਣਾ, ਇੰਝ ਆਪਣੀ ਕਲਾ ਨੂੰ ਚੜ੍ਹਦਿਆਂ ਰੱਖਣਾ, ਸਕਾਰਾਤਮਕ ਅਵਸਥਾ ਹੈ। ਇਸ ਕਲਾ ਨੂੰ ਕੇਵਲ ਬਚਨਾਂ ਦੁਆਰਾ ਨਹੀਂ ਕਹਿਣਾ, ਇਸ ਸਥਿਤੀ ਵਿਚ ਆਪਣੀ ਕਰਮ-ਸਾਧਨਾ ਨੂੰ ਢਾਲਣਾ ਹੈ। ਸੱਚੇ ਨਾਮ ਦੀ ਚੜ੍ਹਦੀ ਕਲਾ ਆਪਣੇ ਪ੍ਰਕਾਸ਼ ਤੇਜ ਵਿਚ ਹੀ ਵਧਦੀ ਅਤੇ ਸਰਬੱਤ ਦੇ ਭਲੇ ਵਿਚ ਫਲੀਭੂਤ ਹੁੰਦੀ ਹੈ।

ਸੌਖੇ ਸ਼ਬਦਾਂ ਵਿਚ ਅਸੀਂ 'ਚੜ੍ਹਦੀ ਕਲਾ' ਇੰਝ ਪ੍ਰਭਾਸ਼ਿਤ ਕਰ ਸਕਦੇ ਹਾਂ ਕਿ ਇਹ ਰੂਹਾਨੀਅਤ ਦੀ ਅਜਿਹੀ ਅਡੋਲ ਅਵਸਥਾ ਹੈ, ਜੋ ਹਰਖ-ਸੋਗ ਤੋਂ ਨਿਆਰੇ ਹੋ ਵਿਚਰਦਿਆਂ ਸਦ ਵਿਗਾਸ ਅਤੇ ਹੁਲਾਸ ਭਰਿਆ ਸਦੀਵੀਂ ਅਨੰਦ ਹੈ। ਜਿਸ 'ਚ ਨਿਰਭੈਤਾ, ਨਿਰਵੈਰਤਾ, ਆਤਮ ਸਮਰਪਣ, ਸਦ ਅਨੰਦ ਉਦਾਤ ਰੂਪ ਵਿਚ ਬਖਸ਼ਿਸ਼ ਹੁੰਦੇ ਹਨ। ਅਸਲ ਵਿਚ ਇਹ ਐਸੀ ਉੱਚ ਬਿਰਤੀ ਹੈ, ਜਿਸ ਵਿਚ ਹਮੇਸ਼ਾ ਪਰਉਪਕਾਰ ਦੀ ਬਹੁਤਾਤ ਅਤੇ ਤੇਰ-ਮੇਰ ਦਾ ਅਭਾਵ ਹੁੰਦਾ ਹੈ। ਸੰਗ ਸਖਾ ਦੇ ਵਿਛੜ ਜਾਣ 'ਤੇ ਵੀ ਧੀਰਜ, ਸਹਿਣਸ਼ੀਲਤਾ ਇਸ 'ਚੋਂ ਖੁਰਾਕ ਲੈ ਜਵਾਨ ਰਹਿੰਦੇ ਹਨ ਅਤੇ ਸੰਤੋਖ ਦਾ ਖਿੜ ਕੇ ਮੁਹਾਂਦਰਾ ਉੱਜਲ ਹੁੰਦਾ ਹੈ। ਇਹ ਬਿਰਤੀ ਮੁਸ਼ਕਿਲਾਂ ਤੋਂ ਪੈਦਾ ਨਹੀਂ ਹੁੰਦੀ, ਇਹ ਤਾਂ ਮੁਸ਼ਕਿਲਾਂ ਨੂੰ ਮਖੌਲਾਂ ਕਰਦੀ ਹੈ।

**ਰੀਸਰਚ ਸਕਾਲਰ, ਸਿੱਖ ਇਤਿਹਾਸ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੪੮-੫੧੫੧੩*

**ਚੜ੍ਹਦੀ ਕਲਾ ਕਿਵੇਂ ਪ੍ਰਾਪਤ ਹੋ ਸਕਦੀ ਹੈ?**

ਜਦੋਂ ਮਨੁੱਖ ਨੂੰ ਭਾਣਾ ਮੰਨਣਾ ਆ ਜਾਵੇ ਤਾਂ ਉਹ ਵਾਹਿਗੁਰੂ ਦੀ ਰਜ਼ਾ ਨੂੰ ਮਿੱਠੀ ਕਰਕੇ ਮਾਣਦਿਆਂ ਹੀ ਚੜ੍ਹਦੀ ਕਲਾ ਵਿਚ ਜੀਵਨ ਬਸਰ ਕਰ ਰਿਹਾ ਹੁੰਦਾ ਹੈ। ਭਾਣਾ ਤਾਂ ਸਾਨੂੰ ਮੰਨੇ ਨਾ ਮੰਨੇ ਮਨ ਨਾਲ ਮੰਨਣਾ ਹੀ ਪੈਂਦਾ ਹੈ। ਜੇਕਰ ਜੀਵ ਪ੍ਰਾਣੀ ਭਾਣੇ ਨੂੰ ਮਿੱਠਾ ਕਰ ਕੇ ਨਾਮ-ਸਿਮਰਨ ਵਿਚ ਸੁਰਤ ਜੋੜ ਕੇ ਜੀਵਨ ਗੁਜ਼ਰਾਨ ਕਰਦਾ ਹੈ ਤਾਂ ਇਹ ਨਾਮ ਦੀ ਚੜ੍ਹਦੀ ਕਲਾ ਦਾ ਪ੍ਰਮਾਣ ਹੈ। ਭਾਣੇ ਨੂੰ ਮਿੱਠਾ ਕਰ ਕੇ ਮੰਨਣ ਨਾਲ ਹੀ 'ਚੜ੍ਹਦੀ ਕਲਾ' ਦੇ ਧਾਰਨੀ ਬਣ ਸਕਦੇ ਹਾਂ। ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦੇ ਨੇਮ 'ਤੇ ਅਮਲ ਕਰਦਿਆਂ, ਭਾਣੇ ਨੂੰ ਦਾਤ ਜਾਣ ਕੇ ਸਦ ਸ਼ੁਕਰਾਨੇ 'ਚ ਵਿਚਰਨ ਨਾਲ ਹੀ ਅਸੀਂ ਚੜ੍ਹਦੀ ਕਲਾ ਦੀ ਮੁੱਢਲੀ ਪੌੜੀ 'ਤੇ ਕਦਮ ਰੱਖ ਸਕਦੇ ਹਾਂ। ਇਸ ਮੰਜ਼ਿਲ ਵੱਲ ਤੁਰਨ ਲਈ ਉੱਦਮ ਅਤਿ ਜ਼ਰੂਰੀ ਹੈ। ਜਿਸ ਲਈ ਨਾਮ-ਸਿਮਰਨ ਅਤੇ ਅਰਦਾਸ ਸਹਾਇਕ ਹਨ। ਗੁਰ ਇਤਿਹਾਸ, ਸਿੱਖ ਇਤਿਹਾਸ ਚੜ੍ਹਦੀ ਕਲਾ ਦੀਆਂ ਅਹਿਮ ਘਟਨਾਵਾਂ ਨਾਲ ਸਰਸ਼ਾਰ ਹੈ। ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਜੀ, ਛੋਟੇ-ਵੱਡੇ ਸ਼ਾਹਿਬਜ਼ਾਦਿਆਂ ਦੀ ਸ਼ਹਾਦਤ ਅਤੇ ਸਤਾਰ੍ਹਵੀਂ, ਅਠਾਰ੍ਹਵੀਂ ਸਦੀ ਦੇ ਅਣਗਿਣਤ ਸਿੰਘਾਂ-ਸਿੰਘਣੀਆਂ ਨੇ ਗੁਰੂ ਸਾਹਿਬ ਦੇ ਪੂਰਨਿਆਂ 'ਤੇ ਚਲਦਿਆਂ ਸ਼ਹਾਦਤਾਂ ਪ੍ਰਾਪਤ ਕਰ ਕੇ ਚੜ੍ਹਦੀ ਕਲਾ ਦਾ ਪਾਠ ਪੜ੍ਹਾਇਆ ਹੈ। ਦਸਵੇਂ ਪਾਤਸ਼ਾਹ ਦੁਆਰਾ ਨੂਰੇ ਮਾਹੀ ਦੇ ਮੂੰਹੋਂ ਆਪਣੇ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਬਾਬਤ ਗਾਥਾ ਸੁਣਨੀ, ਵੱਡੇ ਜਿਗਰੇ ਦੀਆਂ ਬਾਤਾਂ ਹਨ। ਜੱਲਾਦ ਦੁਆਰਾ ਬਾਬਾ ਬੰਦਾ ਸਿੰਘ ਬਹਾਦਰ ਜੀ ਦੇ ਸਪੁੱਤਰ ਬਾਬਾ ਅਜੈ ਸਿੰਘ ਜੀ ਦਾ ਕਾਲਜਾ ਮੂੰਹ 'ਚ ਤੁੰਨਣਾ ਅਤੇ ਪੁੱਤਰ ਦਾ ਅੱਖਾਂ ਸਾਹਵੇਂ ਸ਼ਹੀਦ ਹੋਣਾ, ਇਸ ਅਜਰ ਨੂੰ ਜਰਨਾ ਚੜ੍ਹਦੀ ਕਲਾ ਦੀਆਂ ਵੱਡੀਆਂ ਬੁਲੰਦੀਆਂ ਹਨ। ਗੁਰ ਇਤਿਹਾਸ, ਸਿੱਖ ਇਤਿਹਾਸ ਦਾ ਅਧਿਐਨ ਕਰਨ ਨਾਲ ਆਪਣੇ ਆਪ ਚੜ੍ਹਦੀ ਕਲਾ ਦੀ ਭਾਵਨਾ ਪੈਦਾ ਹੋ ਜਾਂਦੀ ਹੈ।

**ਚੜ੍ਹਦੀ ਕਲਾ ਦੀਆਂ ਬਰਕਤਾਂ :**

'ਚੜ੍ਹਦੀ ਕਲਾ' ਮਨੁੱਖ ਨੂੰ ਢਹਿੰਦੀ ਕਲਾ ਦੇ ਆਲਮ ਵਿੱਚੋਂ ਕੱਢ ਕੇ ਸਕਾਰਾਤਮਕ ਪਾਸੇ ਵੱਲ ਅਗਰਸਰ ਕਰਦੀ ਹੈ। ਅਜਿਹਾ ਜੀਵ ਅਮੀਰਾਂ ਜਾਂ ਉੱਚਿਆਂ ਨੂੰ ਵੇਖ ਧੁਖਦਾ ਨਹੀਂ ਸਗੋਂ ਆਪਣੇ ਤੋਂ ਹੀਣੇ ਨੂੰ ਵੇਖ ਕੇ ਵਾਹਿਗੁਰੂ ਦਾ ਸ਼ੁਕਰ ਮਨਾਉਂਦਾ ਹੋਇਆ ਉਸ ਦੀ ਮਦਦ ਕਰਨ ਲਈ ਤਤਪਰ ਰਹਿੰਦਾ ਹੈ। ਸੰਤੋਖ, ਸਬਰ, ਸਿਦਕ ਸਹਿਣਸ਼ੀਲਤਾ, ਹੌਂਸਲਾ, ਉਤਸ਼ਾਹ, ਸਾਹਸ, ਉਮਾਹ, ਨਿਰਭੈ, ਨਿਰਵੈਰ, ਆਤਮ-ਵਿਸ਼ਵਾਸ, ਸਥਿਰਤਾ, ਦ੍ਰਿੜ੍ਹਤਾ, ਅਡੋਲਤਾ, ਉਦਾਰਤਾ, ਪਰਉਪਕਾਰ, ਪਿਆਰ, ਨਿਮਰਤਾ, ਨਿਰਮਾਣਤਾ, ਰਜ਼ਾ ਵਿਚ ਰਹਿਣਾ, ਭਾਣਾ ਮੰਨਣਾ, ਖਿਮਾ ਕਰਨਾ, ਖਿਮਾ ਮੰਗਣਾ, ਅਣਡਿੱਠ ਕਰਨਾ ਅਤੇ ਬੇਪ੍ਰਵਾਹੀ ਆਦਿ ਸ਼ੁਭ ਗੁਣਾਂ ਦੇ ਵਾਸ ਨਾਲ ਚੜ੍ਹਦੀ ਕਲਾ ਦੀ ਪ੍ਰਾਪਤੀ ਸੁੱਤੇ ਸਿਧ ਹੀ ਹੋ ਜਾਂਦੀ ਹੈ। ਅਜਿਹੀ ਸ਼ਖ਼ਸੀਅਤ ਕਹਿਣੀ-

ਕਰਨੀ 'ਤੇ ਪਹਿਰਾ ਦਿੰਦੀ ਹੋਈ ਡਰ, ਭੈ, ਗਮ, ਚਿੰਤਾ, ਮੁਸੀਬਤ ਆਦਿਕ ਤੋਂ ਰਹਿਤ ਹੋ ਵਿਚਰਦੀ ਹੈ। ਸਬਰ ਚੜ੍ਹਦੀ ਕਲਾ ਦੀ ਪ੍ਰਾਪਤੀ ਦਾ ਮੂਲ ਹੈ। ਸਬਰ ਕਰਨਾ ਬਹੁਤ ਔਖਾ ਲੱਗਦਾ ਹੈ, ਅਲੂਣੀ ਸਿਲ੍ਹ ਚੱਟਣ ਦੇ ਤੁੱਲ ਹੁੰਦਾ ਹੈ, ਸਬਰ ਤੋਂ ਬਾਅਦ ਜੋ ਫ਼ਲ ਮਿਲਦਾ ਹੈ, ਉਹ ਬਹੁਤ ਹੀ ਮਿਠਾਸ ਭਰਪੂਰ ਹੁੰਦਾ ਹੈ। ਇਹ ਮਨੁੱਖ ਨੂੰ ਅਕਹਿ ਸਦੀਵੀ ਅਨੰਦ ਬਖਸ਼ਿਸ਼ ਕਰਦਾ ਹੈ। 'ਚੜ੍ਹਦੀ ਕਲਾ' ਦੀਆਂ ਬਰਕਤਾਂ ਬਾਰੇ ਪ੍ਰੋ. ਦਲੀਪ ਸਿੰਘ ਦੀਪ ਲਿਖਦੇ ਹਨ ਕਿ, "ਚੜ੍ਹਦੀ ਕਲਾ ਵਿਚ ਮਨੁੱਖ ਭੂਤਕਾਲ ਦੀਆਂ ਮੁਸੀਬਤਾਂ ਦਾ ਪਛਤਾਵਾ ਆਪਣੇ ਮਨ 'ਤੇ ਨਹੀਂ ਲਿਆਉਂਦਾ, ਅਡੋਲਤਾ ਨਾਲ ਵਿਜੱਈ ਹੋ ਕੇ ਵਰਤਮਾਨ ਵਿਚ ਆਪਣੇ ਨਿਰੋਏ ਤੇ ਆਦਰਸ਼ਕ ਮਨ-ਸੂਰਜ ਦੀਆਂ ਕਿਰਨਾਂ ਨਾਲ ਅਨੇਕਾਂ ਨੂੰ ਚਾਨਣ ਦਿੰਦਾ ਹੈ, ਭਵਿੱਖਤ ਦੀ ਆਸ਼ਾਭਰੀ ਸਵੇਰ ਨੂੰ ਨਜ਼ਰਾਂ ਵਿਚ ਲਟਕਾਈ ਕਿਸੇ ਅਕਹਿ ਰਸ ਵਿਚ ਵਿਗਸਦਾ ਹੈ। 'ਚੜ੍ਹਦੀ ਕਲਾ' ਦਾ ਵੱਡਾ ਗੁਣ ਜਾਂ ਪ੍ਰਗਟਾਅ ਸਦੀਵੀ ਅਨੰਦ ਹੈ।"[੨] ਹਰਖ-ਸੋਗ ਤੋਂ ਨਿਆਰਾਪਣ ਪ੍ਰਾਪਤ ਕਰ, ਜੀਵ ਖੁਸ਼ੀ ਗਮੀ ਤੋਂ ਉੱਪਰ ਉੱਠ ਜਾਂਦਾ ਹੈ। ਉਸ ਨੂੰ ਵੈਰੀ ਵੀ ਮਿੱਤਰ ਲੱਗਣ ਲੱਗ ਜਾਂਦੇ ਹਨ। ਇਹ ਗੱਲ ਪੱਕੀ ਸਮਝ ਲੈਣੀ ਚਾਹੀਦੀ ਹੈ ਕਿ ਅਜਿਹੇ ਜੀਵ ਮਾਇਆ ਦੇ ਮੋਹ ਤੋਂ ਉਪਰ ਉੱਠ ਜਾਂਦੇ ਹਨ। ਸ੍ਰੀ ਗੁਰੂ ਤੇਗ ਬਹਾਦਰ ਜੀ ਫੁਰਮਾਨ ਕਰਦੇ ਹਨ:-

*ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ ॥*
*ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ ॥੧੫॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਸੁਖ-ਸਹੂਲਤਾਂ, ਐਸ਼-ਓ-ਇਸ਼ਰਤ ਨੂੰ ਤਾਂ ਹਰ ਕੋਈ ਮਾਣ ਕੇ ਖੁਸ਼ ਰਹਿ ਸਕਦਾ ਹੈ, ਪਰ ਗ਼ਰੀਬੀ ਵਿਚ ਰਹਿ ਕੇ ਸੀਮਤ ਸਾਧਨਾਂ ਦੀਆਂ ਤੰਗੀਆਂ ਵਿਚ ਸਾਧਨਾ ਵਧਾ ਕੇ ਖੁਸ਼ੀ ਦੀ ਅਵਸਥਾ ਵਿਚ ਵਿਚਰਨਾ, 'ਚੜ੍ਹਦੀ ਕਲਾ' ਦਾ ਹੀ ਪ੍ਰਗਟਾਅ ਹੈ। ਸਿੰਘਾਂ ਨੇ ਜੰਗਾਂ-ਯੁੱਧਾਂ ਦੇ ਸਮੇਂ ਅਨੇਕ ਮੁਸੀਬਤਾਂ ਵਿਚ ਭੁੱਖਿਆਂ-ਤਿਹਾਇਆਂ ਰਹਿ ਕੇ ਵੀ 'ਚੜ੍ਹਦੀ ਕਲਾ' ਦਾ ਜੀਵਨ ਜਿਉਂਦਿਆਂ ਸਾਡੇ ਸਾਹਵੇਂ ਗੁਰੂ ਪ੍ਰਥਾਇ ਅਟੁੱਟ ਪ੍ਰੇਮ ਦੇ ਅਣਗਿਣਤ ਮਿਸਾਲਾਂ ਪੇਸ਼ ਕੀਤੀਆਂ ਹਨ। 'ਚੜ੍ਹਦੀ ਕਲਾ' ਹਕੀਕਤ ਵਿਚ ਲੌਕਿਕ ਨਹੀਂ ਪਾਰਲੌਕਿਕ ਮੰਡਲਾਂ ਦੀ ਥਾਹ ਪਾਉਣ ਲਈ ਸਾਧਨ ਹੋ ਨਿੱਬੜਦੀ ਹੈ, ਜਦ ਸਾਧਕ ਮਾਲਕ ਦੀ ਰਜ਼ਾ ਨੂੰ ਮਿੱਠੀ-ਮਿੱਠੀ ਕਰ ਮੰਨਦਾ ਹੈ ਅਤੇ ਗਿਲ੍ਹੇ-ਸ਼ਿਕਵੇ ਛੱਡ ਕੇ ਬੁਰਾ ਨਹੀ ਸਭੁ ਭਲਾ ਹੀ ਹੈ ਰੇ... ਦੀ ਰਮਜ਼ ਨੂੰ ਸਮਝ ਕੇ ਭੂਤਕਾਲ ਦੀਆਂ ਤੰਗੀਆਂ (ਮੁਸ਼ਕਿਲਾਂ) ਨੂੰ ਦਾਤੇ ਦੀਆਂ ਦਾਤਾਂ ਜਾਣ ਕੇ ਅਡੋਲਤਾ ਦਾ ਲੜ ਪਕੀਜ਼ਗੀ ਨਾਲ ਫੜ੍ਹ ਲੈਂਦਾ ਹੈ। ਇਸ ਦਸ਼ਾ ਵਿਚ ਕਰਤੇ ਦੇ ਦਰਸ਼ਨ ਕਰਨ ਲਈ ਮਿੰਨਤਾਂ ਕਰਦਾ ਹੋਇਆ, ਗੁਣਗੁਣਾਉਣ ਲੱਗਦਾ ਹੈ:

*ਸੂਲ ਸੁਰਾਹੀ ਖੰਜਰੁ ਪਿਯਾਲਾ ਬਿੰਗ ਕਸਾਈਯਾਂ ਦਾ ਸਹਣਾ ॥*

*ਯਾਰੜੇ ਦਾ ਸਾਨੂੰ ਸੱਥਰੁ ਚੰਗਾ ਭਠ ਖੇੜਿਆ ਦਾ ਰਹਣਾ ॥੧॥੬॥*

*(ਸ੍ਰੀ ਦਸਮ ਗ੍ਰੰਥ)*

ਪਦਾਰਥ ਤੋਂ ਉੱਠ ਜਦ ਜੀਵ ਯਥਾਰਥ ਨਾਲ ਜੁੜਦਾ ਹੈ ਤਾਂ ਭਟਕਣਾ ਮੁੱਕ ਜਾਂਦੀ ਹੈ। ਭਟਕਣਾ ਅਤੇ ਮੈਂ-ਮੇਰੀ ਦੇ ਲੋਭਾਂ ਦੀ ਅਣਹੋਂਦ ਨਾਲ ਪ੍ਰਾਪਤੀ ਦੇ ਹਉਕੇ ਮੂੰਹ ਮੋੜ ਲੈਂਦੇ ਹਨ, ਇੰਝ ਲਾਲਸਾਵਾਂ ਅਤੇ ਹੋਰ-ਹੋਰ ਦੀ ਤਮੰਨਾ 'ਤੇ ਜਦ ਜਬਤ ਬਣ ਜਾਂਦਾ ਹੈ ਤਾਂ ਮਨੁੱਖ ਪਦਾਰਥਾਂ ਦੀ ਪ੍ਰਾਪਤੀ ਨੂੰ ਮੰਜ਼ਿਲ ਨਾ ਸਮਝ ਕੇ ਇਕ ਸਾਧਨ ਵਜੋਂ ਸਵੀਕਾਰ ਕਰਦਾ ਹੈ ਤਾਂ ਸਮਝੋ ਇਹ 'ਚੜ੍ਹਦੀ ਕਲਾ' ਵੱਲ ਪੁਲਾਘਾਂ ਪੁੱਟ ਰਿਹਾ ਹੁੰਦਾ ਹੈ।

ਨਿਹੰਗ ਸਿੰਘਾਂ ਦੇ ਬੋਲੇ ਸਾਨੂੰ 'ਚੜ੍ਹਦੀ ਕਲਾ' ਦਾ ਪਾਠ ਦ੍ਰਿੜ੍ਹ ਕਰਵਾਉਂਦੇ ਹਨ। ਮਿਸਾਲ ਵਜੋਂ ਛੋਲੇ (ਬਦਾਮ), ਗੰਢੇ (ਰੁਪਾ), ਨੀਂਦ (ਧਰਮਰਾਜ ਦੀ ਪੁੱਤਰੀ), ਲੰਗਰ ਖ਼ਤਮ ਹੋਣਾ (ਲੰਗਰ ਮਸਤਾਨਾ ਹੋਣਾ), ਹੋਲਾਂ (ਇਲਾਇਚੀ), ਛੋਲੀਏ (ਸਉਗੀ), ਬੇਰ (ਖੁਰਮਾ), ਬਾਜਰਾ (ਲਾਚੀਦਾਣਾ), ਡੇਲੇ (ਬਦਾਨਾ), 'ਚੜ੍ਹਦੀ ਕਲਾ' ਦੇ ਪ੍ਰੇਰਨਾ-ਸ੍ਰੋਤ ਬੋਲ ਹਨ। ਇਸ ਤੋਂ ਇਲਾਵਾ ਮਰ ਜਾਣ ਨੂੰ 'ਚੜ੍ਹਾਈ ਕਰ ਗਿਆ' ਕਹਿਣਾ, ਡੇਰੇ ਨੂੰ 'ਛਾਉਣੀ', ਟੁੱਟੇ ਛਪਰ ਨੂੰ 'ਸ਼ੀਸ਼ ਮਹੱਲ' ਕਹਿਣਾ ਢਹਿੰਦੀ ਕਲਾ ਤੋਂ ਕੋਹਾਂ ਦੂਰ ਦੀਆਂ ਉਦਾਹਰਨਾਂ ਹਨ। ਇਹ ਸਿੰਘ ਬੇਸ਼ੁਮਾਰ ਅਡੋਲਤਾ ਨਾਲ ਅਸਲ ਵਿਚ ਜੀਵਨ ਜਿਊਂਦੇ ਹਨ। ਉਨ੍ਹਾਂ ਨੂੰ ਨਾਦਰਸ਼ਾਹ, ਅਬਦਾਲੀ, ਜ਼ਕਰੀਆ ਖਾਂ ਦਾ ਭੋਰਾ ਡਰ ਨਹੀਂ ਸੀ ਪੋਂਹਦਾ, ਉਹ ਮੌਤ ਨੂੰ ਮਖੌਲਾਂ ਕਰਦੇ, ਰੁਕਾਵਟਾਂ ਨੂੰ ਤੁਛ ਜਾਣਦੇ ਸਨ। ਚੜ੍ਹਦੀ ਕਲਾ ਦੁਸ਼ਵਾਰੀਆਂ ਨੂੰ ਟਿੱਚਰਾਂ ਕਰਦੀ ਹੋਈ ਵਿਗਸਦੀ ਹੈ। ਇਸ 'ਚ ਸਬਰ, ਸਿੱਦਕ, ਉੱਦਮ ਦੀ ਤ੍ਰਿਬੇਣੀ ਵਹਿੰਦੀ ਹੈ ਜੋ ਇਸ ਦਾ ਮੁਹਾਂਦਰਾ ਘੜਦੀ ਹੋਈ ਭਵਿੱਖ ਲਈ ਉਮਾਹ ਬਖਸ਼ਦੀ ਹੈ। ਇਸੇ ਪ੍ਰਥਾਇ ਸ੍ਰੀ ਗੁਰੂ ਅਰਜਨ ਦੇਵ ਜੀ ਡਖਣੇ ਮ:੫ ਵਿਚ ਜੀਵ ਨੂੰ ਸਮਝਾਉਂਦੇ ਪ੍ਰਤੀਤ ਹੁੰਦੇ ਹਨ ਕਿ 'ਜੀਵਨ' ਨੂੰ ਹੋਰ-ਹੋਰ ਉੱਚਾ ਬਣਾਉਣ ਲਈ ਉੱਦਮ ਕਰਨਾ ਲੋੜੀਂਦਾ ਹੈ, ਇਸ ਨੂੰ ਨਿਵਾਣ ਵੱਲ ਨਾ ਜਾਣ ਦੇ, ਇਹ ਮਾਨਸ ਜਨਮ ਦੁਰਲੱਭ ਹੈ, ਇਸ ਜਨਮ ਵਿਚ ਕਾਮਯਾਬ ਹੋ। ਜੀਵਨ ਖੇਡ ਜਿੱਤ ਤਾਂਕਿ ਮੁੜ ਜਨਮ ਨਾ ਲੈਣਾ ਪਵੇ:

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥੧॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੬)*

ਬਿਬੇਕ ਦੀ ਪੈਦਾਇਸ਼ 'ਚੜ੍ਹਦੀ ਕਲਾ' ਸਦਾ ਹੀ ਕਿਸੇ ਜ਼ੁਲਮ, ਧੁੰਦੂਕਾਰੇ ਅਤੇ ਮੁਸੀਬਤ ਵਿਚ 'ਚ ਫਸਣ ਤੋਂ ਬਚਾਉਂਦੀ ਹੈ। ਫਿਕਰਾਂ, ਚਿੰਤਾਵਾਂ ਤੋਂ ਅਤੀਤ ਸਦਾ ਖੇੜਾ, ਉਮਾਹ ਅਤੇ ਹੁਲਾਸ ਇਸ ਦੀ ਬੁੱਕਲ ਵਿਚ ਮੌਲਦੇ ਹਨ। ਸ਼ਖ਼ਸੀਅਤ ਵਿਚ 'ਚੜ੍ਹਦੀ ਕਲਾ' ਦੇ ਸਮਾਵੇਸ਼ ਨਾਲ ਸੁਤੇ ਸਿਧ ਹੀ ਮਨੁੱਖ ਦਾ ਸਰਬ-ਪੱਖੀ ਵਿਕਾਸ ਹੋ

ਜਾਂਦਾ ਹੈ। ਹਕੀਕਤ ਵਿਚ ਚੜ੍ਹਦੀ ਕਲਾ ਦੇ ਸ਼ਖ਼ਸੀ ਪ੍ਰਗਟਾਅ ਰੂਪ ਇਹ ਹਨ :-

- ਸਰਬੱਤ ਦੇ ਭਲੇ ਵਿਚ ਉਤਸ਼ਾਹੀ ਅਤੇ ਉਮਾਹੀ ਰਹਿਣ ਦੀ ਭਾਵਨਾ ਪੈਦਾ ਹੋ ਜਾਂਦੀ ਹੈ।
- ਕਹਿਣੀ ਅਤੇ ਕਰਨੀ ਦਾ ਸੁਮੇਲ ਪੈਦਾ ਹੋ ਜਾਂਦਾ ਹੈ।
- ਸੂਰਬੀਰਤਾ ਅਤੇ ਪਰਉਪਕਾਰ ਦੀ ਭਾਵਨਾ ਵਿਗਸਦੀ ਹੈ।
- ਚੜ੍ਹਦੀ ਕਲਾ ਦਾ ਅਹਿਸਾਸ ਬੋਲ ਨਹੀਂ, ਸਾਧਨਾ ਵਿੱਚੋਂ ਪ੍ਰਗਟ ਹੁੰਦਾ ਹੈ।
- ਅਡੋਲਤਾ ਦੀ ਅਜਿਹੀ 'ਬਿਰਤੀ' ਪ੍ਰਗਟ ਰੂਪ 'ਚ ਉਪਜਦੀ ਹੈ ਕਿ ਮੁਸੀਬਤ, ਮੁਸੀਬਤ ਨਹੀਂ, ਸਗੋਂ 'ਚੜ੍ਹਦੀ ਕਲਾ' ਮੁਸੀਬਤ ਨੂੰ ਮਜ਼ਾਕ ਕਰਦੀ ਹੈ। ਅਜ਼ਮਾਇਸ਼ (ਮੁਸੀਬਤ) ਵੇਲੇ ਪ੍ਰਤੱਖ ਰੂਪ 'ਚ ਪ੍ਰਗਟ ਹੁੰਦੀ ਹੈ।

ਯਥਾਰਥ ਵਿਚ 'ਚੜ੍ਹਦੀ ਕਲਾ' ਨਿਹੰਗ ਬਿਰਤੀ ਹੈ ਜੋ ਚਿੰਤਾ ਝੋਰੇ ਤੋਂ ਅਤੀਤ ਦੁੱਖ-ਸੁਖ ਤੋਂ ਉੱਪਰ ਬੇਖੌਫ ਅਤੇ ਬੇਪਰਵਾਹ ਹੁੰਦੀ ਹੈ। ਨਿਰਭੈਤਾ, ਸਾਹਸ, ਉਤਸ਼ਾਹ, ਉਮਾਹ, ਮਿਹਨਤ ਆਦਿ ਗੁਣ ਸਦਾ ਹੀ ਇਸ ਦੇ ਅੰਤਰਗਤ ਧੜਕਦੇ ਰਹਿੰਦੇ ਹਨ। ਇਹ ਸੋਹਣੇ ਭਵਿੱਖ ਨੂੰ ਸਿਰਜਦੀ, ਸੰਵਾਰਦੀ ਹੈ। ਇਸ ਵਿਚ ਖਾਮੀ ਨਹੀਂ, ਖਾਮੀਹੀਣ ਕਰ ਦੇਣ ਦੀ ਤਾਕਤ ਰੱਖਦੀ ਹੈ। ਇਹ ਬੇਅੰਤ ਹੁਲਾਸ ਦਾ ਸੋਮਾ ਹੈ, ਜਿੱਥੇ ਗ਼ਮਾਂ ਦਾ ਨਾਮ-ਓ-ਨਿਸ਼ਾਨ ਨਹੀਂ ਹੁੰਦਾ। ਇਹ ਬੰਜਰ ਨੂੰ ਉਪਜਾਊ ਕਰਨ ਦੀ ਤਾਕਤ ਰੱਖਦੀ ਹੈ। ਖੇੜਾ, ਪਰਉਪਕਾਰ, ਸਦਬਖਸਿੰਦ, ਸਦ ਵਿਗਾਸ 'ਚ ਵਿਗਸਣਾ ਇਸ ਦੇ ਮੂਲ਼ ਹਨ।

**ਹਵਾਲੇ :**


੧. ਭਾਈ ਸਾਹਿਬ ਭਾਈ ਵੀਰ ਸਿੰਘ, *ਰਾਣਾ ਸੂਰਤ ਸਿੰਘ*, ਖਾਲਸਾ ਸਮਾਚਾਰ ਅੰਮ੍ਰਿਤਸਰ, ਪੰਨਾ-੨੨੯ ਸਤੰ. ੧੯੫੧.

੨. ਚੜ੍ਹਦੀ ਕਲਾ, ਪ੍ਰੋ. ਦਲੀਪ ਸਿੰਘ ਦੀਪ, *ਸਿੱਖ ਸੰਕਲਪ ਸਿਧਾਂਤ ਤੇ ਸੰਸਥਾਵਾਂ*, ਡਾ. ਰੂਪ ਸਿੰਘ, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ੨੦੧੨, ਪੰਨਾ ੪੯੪. ■


## ਪਿੰਡ ਸੋਹੀਆਂ ਕਲਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਦੀਪ ਸਿੰਘ ਝੰਡੇਰ ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ੨੭ ਮਾਰਚ, ੨੦੨੨ ਨੂੰ ਪਿੰਡ ਸੋਹੀਆਂ ਕਲਾਂ ਤਹਿਸੀਲ ਜ਼ਿਲ੍ਹਾ ਅੰਮ੍ਰਿਤਸਰ ਦਾਣਾ ਮੰਡੀ ਵਿਖੇ ਅੰਮ੍ਰਿਤ-ਸੰਚਾਰ ਕਰਵਾਇਆ ਗਿਆ। ਅੰਮ੍ਰਿਤ-ਸੰਚਾਰ ਦੌਰਾਨ ੧੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

# ਗੁਰਬਾਣੀ ਵਿਚ ਸਾਹਸ

-ਡਾ. ਪਲਵਿੰਦਰ ਕੌਰ*

ਮਨੁੱਖੀ ਸਦਗੁਣਾਂ ਵਿੱਚੋਂ ਸਾਹਸ ਇਕ ਮਹੱਤਵਪੂਰਨ ਗੁਣ ਹੈ, ਜਿਹੜਾ ਇਨਸਾਨ ਨੂੰ ਨੈਤਿਕ ਪੱਖੋਂ ਮਜ਼ਬੂਤ ਬਣਾ ਕੇ ਉਸ ਦੇ ਜੀਵਨ ਨੂੰ ਦ੍ਰਿੜ੍ਹਤਾ ਅਤੇ ਪਵਿੱਤਰਤਾ ਨਾਲ ਭਰਪੂਰ ਕਰਦਾ ਹੈ। ਸਾਹਸ ਦੇ ਆਧਾਰ 'ਤੇ ਵਿਅਕਤੀ ਦੁਆਰਾ ਕੀਤਾ ਹੋਇਆ ਹਰ ਕਾਰਜ ਉਸ ਦੀ ਵਿਅਕਤੀਗਤ, ਸਮਾਜਿਕ ਅਤੇ ਨੈਤਿਕ ਉੱਨਤੀ ਵੱਲ ਵਧਦਾ ਹੈ। ਇਸ ਲੇਖ ਵਿਚ ਸਾਹਸ ਦੇ ਅਰਥ, ਪਰਿਭਾਸ਼ਾ, ਕਿਸਮਾਂ, ਸਰੂਪ ਆਦਿ ਬਿਆਨ ਕਰ ਕੇ ਸਾਹਸ ਪ੍ਰਾਪਤੀ ਦੇ ਸਾਧਨ ਦਰਸਾਏ ਗਏ ਹਨ। ਅੰਤ ਵਿਚ ਸਾਹਸੀ ਮਨੁੱਖ ਦੇ ਗੁਣਾਂ ਦਾ ਉਲੇਖ ਹੈ।

**ਸਾਹਸ : ਅਰਥ**

ਕੋਸ਼ਾਂ ਅਨੁਸਾਰ ਪੰਜਾਬੀ ਦਾ ਸਾਹਸ ਸ਼ਬਦ ਹਿੰਦੀ ਦੇ 'ਸ਼ੌਰਯ' ਸ਼ਬਦ ਦਾ ਸਮਾਨਰਥੀ ਹੈ। ਇਸ ਦਾ ਸੰਬੰਧ ਸੰਸਕ੍ਰਿਤ ਭਾਸ਼ਾ ਦੇ ਸ਼ਬਦ 'ਸ਼ੌਰਯਮ' ਨਾਲ ਹੈ, ਜਿਸ ਦੇ ਅਰਥ— "ਦਲੇਰੀ, ਤਾਕਤ, ਬਲ, ਸ਼ਕਤੀ ਆਦਿ ਹਨ।" ਭਾਈ ਕਾਨ੍ਹ ਸਿੰਘ ਨਾਭਾ ਨੇ 'ਮਹਾਨ ਕੋਸ਼' ਵਿਚ ਸਾਹਸ ਦੇ ਅਰਥ ਬਲ ਨਾਲ ਕੀਤਾ ਹੋਇਆ ਕਰਮ ਕੀਤੇ ਹਨ। ਉਨ੍ਹਾਂ ਨੇ ਸਾਹਸ ਦੇ ਅਰਥ ਹੌਂਸਲਾ ਅਤੇ ਹਿੰਮਤ ਵੀ ਕੀਤੇ ਹਨ। ਭਾਈ ਵੀਰ ਸਿੰਘ 'ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼' ਵਿਚ ਸਾਹਸ ਲਈ ਸੂਰਤਣ ਸ਼ਬਦ ਦੀ ਵਰਤੋਂ ਕਰਦੇ ਹਨ, ਜਿਸ ਦਾ ਭਾਵ ਉਹ 'ਸੂਰਬੀਰਤਾ' ਤੋਂ ਲੈਂਦੇ ਹਨ। ਡਾ. ਵਜ਼ੀਰ ਸਿੰਘ ਅਨੁਸਾਰ ਦਲੇਰੀ ਦਾ ਇਕ ਹੋਰ ਅਰਥ ਡਰ ਅਤੇ ਸਹਿਮ ਤੋਂ ਮੁਕਤੀ ਹੈ। ਡਰ ਨੂੰ ਜੇਕਰ ਵੱਸ ਵਿਚ ਨਾ ਕੀਤਾ ਜਾਏ ਤਾਂ ਇਹ ਇਕ ਬੁਰਾਈ ਬਣ ਜਾਂਦੀ ਹੈ, ਜੋ ਵਿਅਕਤੀ ਦੇ ਮਨੋਭਾਵਾਂ, ਸੂਝ ਅਤੇ ਨਿਰਣਿਆਂ ਨੂੰ ਕਮਜ਼ੋਰ ਕਰਦੀ ਰਹਿੰਦੀ ਹੈ। ਜੀਵਨ ਨੂੰ ਨਿਡਰਤਾ ਅਤੇ ਦਲੇਰੀ ਨਾਲ ਜਿਉਂ ਕੇ ਕਦਰਾਂ-ਕੀਮਤਾਂ ਦੀ ਕਮਾਈ ਹਿੱਤ ਆਪਣਾ ਕਰਤਵ ਨਿਭਾਉਂਦੇ ਜਾਣਾ ਸਦਾਚਾਰਕ ਦ੍ਰਿਸ਼ਟੀਕੋਣ ਤੋਂ ਵਧੇਰੇ ਸਾਰਥਕ ਜਾਪਦਾ ਹੈ।

ਅਸਲ ਵਿਚ ਸਾਹਸ ਇਕ ਗੁੰਝਲਦਾਰ ਸਦਗੁਣ ਹੈ, ਜਿਸ ਨੂੰ ਬਹੁ-ਅਰਥੀ ਸਮਝਿਆ ਜਾਂਦਾ ਹੈ। ਸਾਹਸ ਦਾ ਅੰਗਰੇਜ਼ੀ ਅਨੁਵਾਦ 'courage' ਹੈ, ਜੋ ਕਿ ਲਾਤੀਨੀ ਭਾਸ਼ਾ ਦੇ ਸ਼ਬਦ 'cor' ਤੋਂ ਬਣਿਆ ਹੈ, ਜਿਸ ਦਾ ਅਰਥ 'heart' ਹੈ। ਅੰਗਰੇਜ਼ੀ ਵਿਚ courage ਦੇ ਸਮਾਨਅਰਥੀ ਵਜੋਂ bravery ਸ਼ਬਦ ਵੀ ਵਰਤਿਆ ਜਾਂਦਾ ਹੈ, ਜਿਸ ਦੇ ਕੋਸ਼ਗਤ ਅਰਥ ਸੂਰਬੀਰਤਾ, ਦਲੇਰੀ, ਹਿੰਮਤ ਅਤੇ ਬਹਾਦਰੀ

*ਮਕਾਨ ਨੰ. ੪੬੩, ਗਲੀ ਨੰ. ੮, ਘੁੰਮਣ ਨਗਰ ਏ, ਸਰਹਿੰਦ ਰੋਡ, ਪਟਿਆਲਾ- ੧੪੭੨੦੦੩; ਮੋ.

ਆਦਿ ਹਨ। ਇਸ ਤੋਂ ਬਿਨਾਂ ਸਾਹਸ ਲਈ ਅੰਗਰੇਜ਼ੀ ਵਿਚ fortitude, ਜਿਸ ਦੇ ਅਰਥ ਹੌਂਸਲਾ, ਹਿੰਮਤ, ਸਾਹਸ, ਜੇਰਾ, ਸਿਦਕ ਤੇ ਤਾਕਤ ਹਨ ਅਤੇ valour ਸ਼ਬਦ ਵੀ ਵਰਤੇ ਗਏ ਹਨ, ਜਿਸ ਦੇ ਅਰਥ ਬਹਾਦਰੀ, ਦਲੇਰੀ, ਬੀਰਤਾ ਤੇ ਸੂਰਮਤਾਈ ਆਦਿ ਹਨ। ਅੰਗਰੇਜ਼ੀ ਦੇ ਇਨ੍ਹਾਂ ਤਿੰਨਾਂ ਸ਼ਬਦਾਂ ਵਿੱਚੋਂ ਕਿਸ ਸ਼ਬਦ ਦਾ ਪ੍ਰਯੋਗ ਕਿਹੜੀ ਹਾਲਤ ਵਿਚ ਕਰਨਾ ਹੈ, ਇਹ ਆਪਣੇ ਆਪ ਵਿਚ ਕਠਿਨ ਕਾਰਜ ਹੈ।

**ਸਾਹਸ : ਪਰਿਭਾਸ਼ਾ**

ਸਾਹਸ ਸ਼ਬਦ ਦੀਆਂ ਅਨੇਕ ਪਰਿਭਾਸ਼ਾਵਾਂ ਦਿੱਤੀਆਂ ਜਾ ਸਕਦੀਆਂ ਹਨ। ਸਰਵ-ਪ੍ਰਥਮ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਸਾਹਸ ਦੀ ਪਰਿਭਾਸ਼ਾ ਸਮਝੀ ਜਾ ਸਕਦੀ ਹੈ। ਗੁਰਬਾਣੀ ਦੀ ਦ੍ਰਿਸ਼ਟੀ ਵਿਚ ਸਿਰਫ ਦੁਖ ਅਤੇ ਡਰ ਨਾਲ ਲੜਨਾ ਹੀ ਸਾਹਸ ਨਹੀਂ, ਸਗੋਂ ਆਪਣੀਆਂ ਇੱਛਾਵਾਂ ਅਤੇ ਖੁਸ਼ੀਆਂ ਉੱਤੇ ਕਾਬੂ ਕਰਨਾ ਵੀ ਸੂਰਬੀਰਤਾ ਹੈ :

*ਜੋ ਜਨ ਲੂਝਹਿ ਮਨੈ ਸਿਉ ਸੇ ਸੂਰੇ ਪਰਧਾਨਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੮੯)*

ਸਾਹਸ ਨੂੰ ਕਈ ਤਰੀਕਿਆਂ ਨਾਲ ਪਰਿਭਾਸ਼ਿਤ ਕੀਤਾ ਗਿਆ ਹੈ। ਵੱਖ-ਵੱਖ ਵਿਦਵਾਨਾਂ ਨੇ ਸਾਹਸ ਨੂੰ ਆਪੋ-ਆਪਣੇ ਦ੍ਰਿਸ਼ਟੀਕੋਣ ਤੋਂ ਪਰਿਭਾਸ਼ਿਤ ਕੀਤਾ ਹੈ। ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ— "ਜੋ ਪੁਰਸ਼ ਕਾਯਰਤਾ ਨੂੰ ਮਨ ਵਿਚ ਕਦੇ ਨਹੀਂ ਆਉਣ ਦਿੰਦੇ ਅਤੇ ਜੰਗ ਵਿਚ ਸ਼ਤਰੂ ਨੂੰ ਪਿੱਠ ਨਹੀਂ ਦਿਖਾਉਂਦੇ ਅਤੇ ਵਿਸ਼ਯ-ਵਿਕਾਰਾਂ ਉੱਤੇ ਫਤਿਹ ਪਾਉਂਦੇ ਹਨ, ਉਹ ਸਭ ਤੋਂ ਸਨਮਾਨਯੋਗ ਬਹਾਦਰ ਹਨ।" ਸ. ਅਵਤਾਰ ਸਿੰਘ ਅਨੁਸਾਰ— "ਸਿੱਖਾਂ ਦੀਆਂ ਕਦਰਾਂ-ਕੀਮਤਾਂ ਵਿਚ ਸਾਹਸ ਕੇਂਦਰੀ ਗੁਣ ਹੈ। ਇਹ ਇਸ ਤਰ੍ਹਾਂ ਜਾਣਿਆ ਜਾ ਸਕਦਾ ਹੈ ਕਿ ਇਸ ਤੋਂ ਬਿਨਾਂ ਬਾਕੀ ਦੇ ਸਾਰੇ ਗੁਣਾਂ ਦੀ ਸਾਰਥਕਤਾ ਨਹੀਂ ਹੁੰਦੀ।" ਇਸੇ ਤਰ੍ਹਾਂ ਵਜ਼ੀਰ ਸਿੰਘ ਪਲੈਟੋ ਦੇ ਹਵਾਲੇ ਨਾਲ ਲਿਖਦੇ ਹਨ— "ਦਲੇਰੀ ਇਕ ਸਦਗੁਣ ਹੈ। ਇਸ ਤੋਂ ਉਸ ਦਾ ਭਾਵ ਜੰਗ ਦੇ ਮੈਦਾਨ ਵਿਚ ਮਰਦਾਨਗੀ ਅਤੇ ਸਾਹਸ ਸੀ, ਜਿਸ ਨੇ ਮਗਰੋਂ ਵਿਅਕਤੀ ਦੇ ਸਾਹਸ ਦਾ ਅਰਥ ਧਾਰਨ ਕੀਤਾ। ਬਹਾਦਰ ਸੂਰਮਾ ਜੋ ਜਾਨ ਨੂੰ ਤਲੀ ਉੱਤੇ ਰੱਖ ਕੇ ਲੜਦਾ ਹੈ, ਰਣ-ਭੂਮੀ ਦਾ ਨਾਇਕ ਹੈ। ਪਰ ਸਦਾਚਾਰਕ ਯੋਧਾ ਨਿੱਜੀ ਅਤੇ ਸਮਾਜਿਕ ਕੁਰੀਤੀਆਂ ਦੇ ਵਿਰੁੱਧ ਸੰਗਰਾਮ ਦਾ ਨਾਇਕ ਹੈ। ਬਹਾਦਰ ਵਿਅਕਤੀ ਮਨਚਿੰਦੀਆਂ ਕਦਰਾਂ-ਕੀਮਤਾਂ ਖਾਤਿਰ ਕੁਰਬਾਨੀ ਦੇਣ ਅਤੇ ਕਸ਼ਟ ਸਹਿਣ ਲਈ ਤਤਪਰ ਰਹਿੰਦਾ ਹੈ।"

**ਸਾਹਸ : ਕਿਸਮਾਂ**

ਗੁਰਬਾਣੀ ਵਿਚ ਸਾਹਸ ਸਰਬੱਤ ਦੇ ਭਲੇ ਲਈ ਪਵਿੱਤਰ ਭਾਵਨਾ ਵਜੋਂ ਪ੍ਰਗਟ ਹੁੰਦੀ ਹੈ। ਸਾਹਸ ਮੁੱਖ ਰੂਪ ਵਿਚ ਦੋ ਪ੍ਰਕਾਰ ਦਾ ਹੁੰਦਾ ਹੈ : ਅੰਦਰੂਨੀ ਅਤੇ ਬਾਹਰੀ। ਅੰਦਰੂਨੀ ਸਾਹਸ ਵਿਅਕਤੀ ਦੇ ਅਧਿਆਤਮਕ ਜੀਵਨ ਨਾਲ ਸੰਬੰਧਿਤ ਹੁੰਦੀ ਹੈ। ਸਿੱਖ ਆਪਣੇ ਜੀਵਨ ਵਿਚ ਅਧਿਆਤਮਕ ਵਿਕਾਸ ਲਈ ਰੁਕਾਵਟ ਬਣਦੇ ਕਾਮ,

ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਨਾਲ ਜੁੱਧ ਕਰਦਾ ਹੈ। ਇਸੇ ਤਰ੍ਹਾਂ ਬਾਹਰੀ ਸਾਹਸ ਸਰਬੱਤ ਦੇ ਭਲੇ ਲਈ ਪ੍ਰੇਰਕ ਹੁੰਦੀ ਹੈ। ਡਾ. ਤਾਰਨ ਸਿੰਘ ਲਿਖਦੇ ਹਨ— "ਗੁਰਮਤਿ ਸਾਹਿਤ ਵਿਚ ਪਹਿਲਾਂ ਅੰਦਰਲੀ ਸੂਰਬੀਰਤਾ ਦਾ ਧੁਰਾ ਕਾਇਮ ਕੀਤਾ ਗਿਆ ਹੈ। ਇਹ ਭਗਤੀ ਹੈ, ਫਿਰ ਸ਼ੁਭ ਕਰਮਨ ਲਈ ਬਾਹਰਲੇ ਜੁੱਧਾਂ ਦੀ ਸੂਰਬੀਰਤਾ ਦਰਸਾਈ ਹੈ, ਇਹ ਸ਼ਕਤੀ ਹੈ। ਅੰਦਰਲੀ ਅਤੇ ਬਾਹਰਲੀ ਸੂਰਬੀਰਤਾ ਇਕਸੁਰ ਹੋ ਜਾਂਦੀਆਂ ਹਨ ਤਾਂ ਧਰਮੀ ਪੁਰਖ, ਪੂਰਨ ਮਨੁੱਖ ਜਾਂ ਸੰਤ-ਸਿਪਾਹੀ ਦੇ ਦਰਸ਼ਨ ਹੁੰਦੇ ਹਨ।" ਇਹ ਵਿਚਾਰ ਸੂਰਮੇ ਦੇ ਜ਼ਰੂਰੀ ਲੱਛਣਾਂ ਵੱਲ ਇਸ਼ਾਰਾ ਕਰਦੇ ਹਨ ਕਿ ਅਸਲ ਸੂਰਮਾ ਪਹਿਲਾਂ ਮਨ 'ਤੇ ਹਮਲਾ ਕਰਨ ਵਾਲੇ ਪੰਜ ਵਿਕਾਰਾਂ ਨੂੰ ਵੱਸ ਵਿਚ ਕਰਦਾ ਹੈ ਅਤੇ ਫਿਰ ਸਰਬੱਤ ਦੇ ਭਲੇ ਲਈ ਹਰ ਮੁਸੀਬਤ ਦਾ ਸਾਹਮਣਾ ਕਰਦਾ ਹੈ। ਇਸ ਲਈ ਭਾਵੇਂ ਉਸ ਨੂੰ ਆਪਣੀ ਜਾਨ ਵੀ ਕਿਉਂ ਨਾ ਦੇਣੀ ਪਵੇ।

**ਸਾਹਸ : ਸਰੂਪ**

ਸਾਹਸ ਅੰਦਰੂਨੀ ਅਤੇ ਬਾਹਰੀ ਬੁਰਾਈਆਂ ਨਾਲ ਟੱਕਰ ਲੈਣ ਵਾਲੀ ਮੁੱਖ ਤਾਕਤ ਵਜੋਂ ਉਭਰ ਕੇ ਸਾਹਮਣੇ ਆਉਂਦਾ ਹੈ, ਜਿਸ ਵਿਚ ਮਨੁੱਖ ਦੀਆਂ ਕਦਰਾਂ-ਕੀਮਤਾਂ ਅਤੇ ਅਧਿਆਤਮਕ ਕੀਮਤਾਂ ਦੀ ਹੋਂਦ ਬਰਕਰਾਰ ਰਹਿੰਦੀ ਹੈ। ਫਲਸਰੂਪ, ਸਾਹਸ ਮਾਨਵ ਕਲਿਆਣ ਲਈ ਸਾਰਥਿਕ ਭੂਮਿਕਾ ਅਦਾ ਕਰਦਾ ਹੈ।

ਸਾਹਸ ਆਮ ਜੀਵਨ ਵਿਚ ਵਿਚਰਨ ਵਾਲੇ ਹਰ ਇਨਸਾਨ ਦੀ ਜ਼ਰੂਰਤ ਹੈ ਜੋ ਆਪਣੀ ਜ਼ਿੰਦਗੀ ਦੀਆਂ ਜ਼ਿੰਮੇਵਾਰੀਆਂ ਨਿਭਾਉਣਾ ਚਾਹੁੰਦਾ ਹੈ। ਵਿਅਕਤੀ ਨੂੰ ਆਪਣੀ ਜ਼ਿੰਦਗੀ ਦੇ ਕਾਰਜ ਨਿਭਾਉਂਦੇ ਹੋਏ ਕਈ ਔਕੜਾਂ 'ਚੋਂ ਗੁਜ਼ਰਨਾ ਪੈਂਦਾ ਹੈ, ਜਿਨ੍ਹਾਂ ਨਾਲ ਨੈਤਿਕ ਅਤੇ ਸਰੀਰਕ ਸਾਹਸ ਨਾਲ ਹੀ ਨਜਿੱਠਿਆ ਜਾ ਸਕਦਾ ਹੈ। ਅਜਿਹੇ ਬਹਾਦਰਾਂ ਨੂੰ ਗੁਰਬਾਣੀ ਪ੍ਰੇਰਨਾ ਦਿੰਦੀ ਹੈ :

*ਜੋ ਨਰੁ ਦੁਖ ਮੈ ਦੁਖੁ ਨਹੀ ਮਾਨੈ॥*
*ਸੁਖ ਸਨੇਹੁ ਅਰੁ ਭੈ ਨਹੀ ਜਾ ਕੈ ਕੰਚਨ ਮਾਟੀ ਮਾਨੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੩੩)*

ਭਾਵ ਸੁਖ ਅਤੇ ਦੁੱਖ ਵਿਚ ਇਕ ਰਸ ਅਡੋਲ ਰਹਿਣਾ ਸਾਹਸ ਹੈ, ਕਿਉਂਕਿ ਸੁਖ ਅਤੇ ਦੁੱਖ ਮਨੁੱਖੀ ਮਨ ਉੱਤੇ ਆਪਣਾ ਪ੍ਰਭਾਵ ਪਾਉਂਦੇ ਹਨ, ਜਿਸ ਪ੍ਰਭਾਵ ਅਧੀਨ ਆਮ ਮਨੁੱਖ ਆਪਣੇ ਅਸਲ ਉਦੇਸ਼ ਤੋਂ ਭਟਕ ਜਾਂਦਾ ਹੈ।

**ਸਾਹਸ ਪ੍ਰਾਪਤੀ ਦੇ ਸਾਧਨ**

ਸਾਹਸ, ਜੀਵਨ ਵਿਚ ਆਪਣੇ ਆਪ ਆਉਣ ਵਾਲਾ ਗੁਣ ਨਹੀਂ, ਬਲਕਿ ਇਹ ਦੈਵੀ ਗੁਣ ਹੈ। ਗੁਰਬਾਣੀ ਵਿਚ ਸਾਹਸ ਹਾਸਿਲ ਕਰਨ ਲਈ ਕਈ ਸਾਧਨ ਦਰਸਾਏ ਗਏ ਹਨ, ਜਿਨ੍ਹਾਂ ਵਿਚ ਅਕਾਲ ਪੁਰਖ, ਗੁਰੂ, ਨਾਮੁ, ਸਤਸੰਗਤ ਅਤੇ ਨਿਮਰਤਾ ਆਦਿ ਸ਼ਾਮਿਲ ਹਨ। ਇਨ੍ਹਾਂ ਦੀ ਸੰਖੇਪ ਵਿਚਾਰ ਹੇਠ ਦਿੱਤੇ ਅਨੁਸਾਰ ਹੈ :

**੧. ਅਕਾਲ ਪੁਰਖ**

ਸਿੱਖ ਧਰਮ ਵਿਚ ਇਕ ਪਰਮਾਤਮਾ ਪ੍ਰਤੀ ਦ੍ਰਿੜ੍ਹ ਵਿਸ਼ਵਾਸ ਪ੍ਰਗਟਾਇਆ ਗਿਆ ਹੈ:

*ਸਾਹਿਬੁ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੦)*

ਪਰਮਸਤਿ, ਭਾਵ ਅਕਾਲ ਪੁਰਖ ਪ੍ਰਤੱਖ ਅਤੇ ਜ਼ਾਹਰ ਜ਼ਹੂਰ ਹੋਂਦ ਦਾ ਨਾਮ ਹੈ:

*ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥*
*ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੭)*

ਅਕਾਲ ਪੁਰਖ ਦੇ ਇਸ ਸਰੂਪ ਦੀ ਵਿਆਖਿਆ ਭਾਈ ਗੁਰਦਾਸ ਜੀ ਦੀਆਂ ਰਚਨਾਵਾਂ ਵਿਚ ਵੀ ਭਲੀ-ਭਾਂਤ ਮਿਲਦੀ ਹੈ। ਭਾਈ ਸਾਹਿਬ ਨੇ ਪਰਮਸਤਿ ਦੇ ਸਰੂਪ ਦੀ ਵਿਆਪਕਤਾ ਇਸ ਤਰ੍ਹਾਂ ਦਰਸਾਈ ਹੈ :

*ਫੁਲਾਂ ਅੰਦਰਿ ਵਾਸੁ ਹੈ ਹੋਇ ਭਵਰੁ ਲੁਭਾਣਾ।*
*ਅੰਬਾਂ ਅੰਦਰਿ ਰਸ ਧਰੇ ਕੋਇਲ ਰਸੁ ਮਾਣਾ।...*
*ਆਪੇ ਆਪਿ ਵਰੱਤਦਾ ਗੁਰਮੁਖਿ ਪਰਵਾਣਾ॥ (ਵਾਰ ੨:੨੦)*

ਅਕਾਲ ਪੁਰਖ ਇੱਕ ਹੋ ਕੇ ਵੀ ਅਨੇਕ ਰੂਪ ਧਾਰਨ ਕਰ ਕੇ ਸ੍ਰਿਸ਼ਟੀ ਵਿਚ ਸਮਾਇਆ ਹੋਇਆ ਹੈ। ਉਹ ਆਪ ਹੀ ਭਿਖਾਰੀ ਵਿਚ ਜੋਤਿ ਰੂਪ ਹੋ ਕੇ ਭੀਖ ਮੰਗ ਰਿਹਾ ਹੈ ਅਤੇ ਆਪ ਹੀ ਮਹਾਰਾਜਾ ਬਣਿਆ ਹੋਇਆ ਹੈ। ਇਹ ਉਸ ਦਾ ਨਿਰਗੁਣ ਤੇ ਸਰਗੁਣ ਸਰੂਪ ਸਮੁੱਚੀ ਕਾਇਨਾਤ ਨੂੰ ਆਪਣੇ ਹੁਕਮ ਅਨੁਸਾਰ ਗਤੀਮਾਨ ਕਰ ਰਿਹਾ ਹੈ:

*ਕਤਹੂੰ ਸੁਚੇਤ ਹੁਇ ਕੈ ਚੇਤਨਾ ਕੋ ਚਾਰ ਕੀਓ*
*ਕਤਹੂੰ ਅਚਿੰਤ ਹੁਇ ਕੈ ਸੋਵਤ ਅਚੇਤ ਹੋ॥...*
*ਕਹੂੰ ਤ੍ਰਿਗੁਨ ਅਤੀਤ ਕਹੂੰ ਸੁਰਗੁਨ ਸਮੇਤ ਹੋ॥ (ਅਕਾਲ ਉਸਤਤ)*

ਅਕਾਲ ਪੁਰਖ ਦੇ ਸਰੂਪ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰੰਭ ਵਿਚ ਦ੍ਰਿੜ੍ਹ ਕਰਵਾਇਆ ਹੈ :

*ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ*
*ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧)*

ਸਾਹਸ ਦਾ ਮੁੱਖ ਸਰੋਤ ਅਕਾਲ ਪੁਰਖ ਹੈ। ਡਾ. ਸ਼ੇਰ ਸਿੰਘ ਅਨੁਸਾਰ— "ਸਭ ਯੋਧੇ, ਬਲੀ ਸੂਰਮੇ ਉਸੇ ਤੋਂ ਹੀ ਦਾਨ ਮੰਗਦੇ ਹਨ, ਅਕਾਲ ਪੁਰਖ ਦੇਵਾਂ ਅਤੇ ਦੈਤਾਂ ਨੂੰ ਕਾਬੂ ਕਰਨ ਵਾਲਾ ਹੈ।" ਅਕਾਲ ਪੁਰਖ ਸਰਬ ਸ਼ਕਤੀਮਾਨ ਹੈ, ਜਿਹੜਾ ਅਸੰਭਵ ਨੂੰ ਸੰਭਵ ਕਰ ਸਕਦਾ ਹੈ ਜਿਸ ਬਾਰੇ ਗੁਰਬਾਣੀ ਵਿਚ ਇਉਂ ਦਰਜ ਹੈ :

*ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ॥...*
*ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੪)*

ਭਾਵ ਅਕਾਲ ਪੁਰਖ ਮਾਸ ਖਾਣ ਵਾਲੇ ਜਾਨਵਰਾਂ ਨੂੰ ਘਾਹ ਖਾਣ ਅਤੇ ਘਾਹ ਖਾਣ ਵਾਲਿਆਂ ਨੂੰ ਮਾਸ ਖਾਣ ਵੱਲ ਤੋਰ ਸਕਦਾ ਹੈ। ਨਦੀਆਂ ਨੂੰ ਰੇਤ ਦੇ ਟਿੱਬੇ ਕਰ ਸਕਦਾ ਹੈ ਅਤੇ ਟਿੱਬਿਆਂ ਨੂੰ ਨਦੀਆਂ ਵਾਂਗ ਤੈਰਾਅ ਸਕਦਾ ਹੈ। ਸਮਾਜ ਵਿਚ ਨੀਵੇਂ ਮਨੁੱਖ ਨੂੰ ਰਾਜਾ ਬਣਾ ਸਕਦਾ ਹੈ ਅਤੇ ਰਾਜਿਆਂ ਨੂੰ ਫੌਜਾਂ ਸਮੇਤ ਹੇਠਾਂ ਲਾਹ ਸਕਦਾ ਹੈ। ਜਿੰਨੇ ਵੀ ਧਰਤੀ 'ਤੇ ਜੀਵ ਵੱਸਦੇ ਹਨ ਉਨ੍ਹਾਂ ਦੇ ਜੀਵਨ ਦੀ ਡੋਰ ਅਕਾਲ ਪੁਰਖ ਕੋਲ ਰਹਿੰਦੀ ਹੈ। ਅਜਿਹੀਆਂ ਤਾਕਤਾਂ ਦਾ ਮਾਲਕ ਹੀ ਸੂਰਮਿਆਂ ਦਾ ਸਿਰਜਕ ਹੈ।

ਅਕਾਲ ਪੁਰਖ ਵਿਚ ਆਮ ਜੀਵ ਵਾਂਗ ਭਉ ਤੇ ਵੈਰ ਜਿਹੇ ਭਾਵ ਨਹੀਂ ਹਨ। ਉਹ ਨਿਰਭਉ ਤੇ ਨਿਰਵੈਰੁ ਹੈ। ਪਰਮਾਤਮਾ ਦੇ ਨਿਰਭਉ ਤੇ ਨਿਰਵੈਰੁ ਹੋਣ ਦਾ ਇਕ ਕਾਰਨ ਇਹ ਹੈ ਕਿ ਭਉ ਤੇ ਵੈਰ ਸਦਾ ਹੀ ਇਕ-ਦੂਜੇ ਤੋਂ ਉਪਜਦੇ ਹਨ, ਪਰੰਤੂ ਅਕਾਲ ਪੁਰਖ ਲਈ ਦੂਜਾ ਕੋਈ ਨਹੀਂ। ਉਹ ਸਭ ਆਪ ਹੀ ਆਪ ਹੈ। ਉਸ ਦਾ ਕੋਈ ਦੋਖੀ ਨਹੀਂ, ਨਾ ਹੀ ਉਸ ਦਾ ਕੋਈ ਦੁਸ਼ਮਣ ਹੈ। ਇਸ ਲਈ ਉਹ ਨਿਰਭਉ ਤੇ ਨਿਰਵੈਰੁ ਹੈ। ਇਹ ਦੋਵੇਂ ਗੁਣ ਸਾਹਸ ਦੀ ਪ੍ਰਕਿਰਤੀ ਦੇ ਸਿਰਜਕ ਹਨ।

### ੨. ਗੁਰੂ

ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਗੁਰੂ' ਪਦ ਦੇ ਅਰਥ ਹਨ: ਹਨੇਰਾ ਦੂਰ ਕਰ ਕੇ ਰੋਸ਼ਨੀ (ਪ੍ਰਕਾਸ਼) ਕਰਨ ਵਾਲਾ। ਭਾਈ ਸਾਹਿਬ ਅਨੁਸਾਰ— "ਗੁਰੂ ਸ਼ਬਦ ਗ੍ਰੀ (ਗ੍ਰਟ) ਧਾਤੂ ਤੋਂ ਬਣਿਆ ਹੈ, ਜਿਸ ਦੇ ਅਰਥ ਹਨ: ਨਿਗਲਣਾ ਅਤੇ ਸਮਝਾਉਣਾ। ਜੋ ਅਗਯਾਨ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਤਤ੍ਵਗਯਾਨ ਸਮਝਾਉਂਦਾ ਹੈ, ਉਹ ਗੁਰੂ ਹੈ।" ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ ਕਿ ਭਾਵੇਂ ਸੈਂਕੜੇ ਚੰਦਰਮਾ ਚੜ੍ਹ ਜਾਣ, ਹਜ਼ਾਰਾਂ ਸੂਰਜਾਂ ਦਾ ਪ੍ਰਕਾਸ਼ ਹੋ ਜਾਵੇ, ਐਨੇ ਚਾਨਣ ਹੋਣ ਦੇ ਬਾਵਜੂਦ ਵੀ ਗੁਰੂ ਤੋਂ ਬਿਨਾਂ ਘੋਰ ਹਨੇਰਾ ਹੀ ਹੈ :

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥*
*ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੩)*

ਸੰਸਾਰ ਵਿਚ ਆਦਿ ਕਾਲ ਤੋਂ ਗੁਰੂ ਦੀ ਵਿਸ਼ੇਸ਼ ਮਹੱਤਤਾ ਰਹੀ ਹੈ। ਅਕਾਲ ਪੁਰਖ ਅਤੇ ਮਨੁੱਖ ਅਧਿਆਤਮਕਤਾ ਦੀ ਕੜੀ ਨਾਲ ਜੁੜੇ ਹੋਏ ਹਨ ਅਤੇ ਇਸ ਕੜੀ ਨੂੰ ਜੋੜਨ ਵਾਲਾ ਗੁਰੂ ਹੈ। ਗੁਰਬਾਣੀ ਵਿਚ ਅਧਿਆਤਮਕਤਾ ਦੇ ਧਾਰਨੀ ਨੂੰ ਬਹਾਦਰ ਮੰਨਿਆ ਹੈ। ਬਹਾਦਰਾਂ ਦੀ ਅਗਵਾਈ ਸਮਰੱਥ ਗੁਰੂ ਕਰਦਾ ਹੈ :

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੭੯)*

ਗੁਰੂ ਆਪਣੇ ਸਿੱਖ ਨੂੰ ਅਕਾਲ ਪੁਰਖ 'ਚ ਵਿਸ਼ਵਾਸ ਦੀ ਐਸੀ ਜੁਗਤਿ ਸਮਝਾਉਂਦਾ ਹੈ ਜਿਸ ਸਦਕਾ ਉਹ ਸਾਹਸ ਦੀ ਅਜਿਹੀ ਮਿਸਾਲ ਪੈਦਾ ਕਰਦਾ ਹੈ, ਜੋ

ਪਹਿਲਾਂ ਕਦੇ ਨਾ ਵਾਪਰੀ ਹੋਵੇ। ਇਸ ਲਈ ਸਾਹਸ ਦੇ ਮੁੱਖ ਸਾਧਨ ਵਜੋਂ ਗੁਰੂ ਹੀ ਸਾਰਥਕ ਹੁੰਦਾ ਹੈ। ਸਾਹਸ ਦਾ ਜਜ਼ਬਾ ਉਸ ਵਿੱਚੋਂ ਹੀ ਪੈਦਾ ਹੁੰਦਾ ਹੈ ਜੋ ਖੁਦ ਸੂਰਮਾ ਹੋਵੇ। ਗੁਰਬਾਣੀ ਇਸ ਤੱਥ ਦੀ ਗਵਾਹੀ ਭਰਦੀ ਹੈ ਕਿ ਗੁਰੂ ਅਕਾਲ ਪੁਰਖ ਦੀ ਤਰ੍ਹਾਂ ਹੀ ਸੂਰਬੀਰ ਹੈ :

*ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੬੩)*

ਗੁਰੂ ਸੂਰਮਾ ਇਸ ਕਰਕੇ ਹੈ ਕਿਉਂਕਿ ਗੁਰੂ ਨੇ ਵਿਕਾਰ ਰੂਪੀ ਵਿਰੋਧੀਆਂ ਉੱਪਰ ਸਦੀਵ ਕਾਲ ਲਈ ਜਿੱਤ ਪ੍ਰਾਪਤ ਕੀਤੀ ਹੈ। ਇਸ ਕਰਕੇ ਉਹ ਸ਼ਰਨ ਦੇਣ ਵਾਲਾ ਹੈ, ਜਿਹੜਾ ਕਥਨੀ-ਕਰਨੀ ਵਿਚ ਪ੍ਰਪੱਕ ਰਹਿੰਦਾ ਹੈ :

*ਹਉ ਬਲਿਹਾਰੀ ਸਤਿਗੁਰ ਪੂਰੇ॥*
*ਸਰਣਿ ਕੇ ਦਾਤੇ ਬਚਨ ਕੇ ਸੂਰੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੩)*

**੩. ਸਤਸੰਗਤ**

ਸਿੱਖ, ਅਕਾਲ ਪੁਰਖ ਨੂੰ ਆਪਣਾ ਇਸ਼ਟ ਸਮਝਦਾ ਹੋਇਆ ਉਸ ਦੀ ਤਾਕਤ ਨੂੰ ਆਪਣੇ ਸੱਚੇ ਗੁਰੂ ਰਾਹੀਂ ਸਤਸੰਗਤ ਵਿੱਚੋਂ ਨਾਮੁ ਸਿਮਰਨ ਅਤੇ ਸੇਵਾ ਰਾਹੀਂ ਪ੍ਰਾਪਤ ਕਰਦਾ ਹੈ। ਗੁਰੂ ਵਿਸ਼ਵਾਸ ਸਦਕਾ ਉਹ ਹਮੇਸ਼ਾਂ ਚੜ੍ਹਦੀ ਕਲਾ ਵਿਚ ਰਹਿੰਦਾ ਹੈ। ਗੁਰਮਤਿ ਵਿਚ ਅਕਾਲ ਪੁਰਖ, ਗੁਰੂ ਅਤੇ ਸਤਿਸੰਗਤ ਦੀ ਪ੍ਰਮੁੱਖਤਾ ਹੈ। ਇਹ ਤਿੰਨੋਂ ਸਿਧਾਂਤ ਅੰਤਰ ਸੰਬੰਧਿਤ ਅਤੇ ਇਕਮਿਕ ਹਨ, ਜਿਸ ਕਰਕੇ ਇਨ੍ਹਾਂ ਤਿੰਨਾਂ ਵਿੱਚੋਂ ਕਿਸੇ ਇਕ ਨੂੰ ਵੀ ਵੱਖ ਕਰ ਦੇਈਏ ਤਾਂ ਬਾਕੀ ਦੋ ਨੂੰ ਵਿਹਾਰਕ ਰੂਪ ਵਿਚ ਨਹੀਂ ਲਿਆਂਦਾ ਜਾ ਸਕਦਾ।

ਸੰਗਤ ਮਨੁੱਖ ਨੂੰ ਉਸ ਦੇ ਸਮਾਜਿਕ ਸਰੋਕਾਰ ਨਾਲ ਜੋੜਦੀ ਹੈ ਅਤੇ ਅਧਿਆਤਮਕ ਤਾਕਤ ਬਖਸ਼ਦੀ ਹੈ। ਇਹ ਸਾਹਸ ਦਾ ਮੁੱਖ ਸਾਧਨ ਹੈ। ਗੁਰਬਾਣੀ ਦੀ ਦ੍ਰਿਸ਼ਟੀ ਵਿਚ ਸਤਸੰਗਤ ਤੋਂ ਭਾਵ ਉਹ ਅਸਥਾਨ ਹੈ ਜਿੱਥੇ ਸਤਯਵਾਦੀ ਪੁਰਸ਼ ਇਕੱਤਰ ਹੋ ਕੇ ਹਰੀ ਪ੍ਰਭੂ ਦੀ ਕਥਾ ਵਾਰਤਾ ਕਰਦੇ ਹਨ, ਜਿੱਥੇ ਬੈਠ ਕੇ ਕੇਵਲ ਵਹਿਗੁਰੂ ਦੀ ਸਿਫਤਿ ਸਾਲਾਹ ਕੀਤੀ ਜਾਂਦੀ ਹੈ. ਗੁਰਮਤਿ ਅਨੁਸਾਰ ਸਤਸੰਗਤ ਦੀ ਪਰਿਭਾਸ਼ਾ ਇਸ ਤਰ੍ਹਾਂ ਹੈ :

*ਸਤਸੰਗਤਿ ਕੈਸੀ ਜਾਣੀਐ॥*
*ਜਿਥੈ ਏਕੋ ਨਾਮੁ ਵਖਾਣੀਐ॥*
*ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨)*

ਮਨ ਦੀ ਪਵਿੱਤਰਤਾ ਲਈ ਸਤਸੰਗਤ ਕਰਨੀ ਪ੍ਰਮੁੱਖ ਕ੍ਰਿਆ ਹੈ। ਸਤਸੰਗਤ ਸਦਕਾ ਸਿੱਖ ਅੰਦਰੋਂ ਅਤੇ ਬਾਹਰੋਂ ਬਲਵਾਨ ਬਣਦਾ ਹੈ। ਗੁਰਬਾਣੀ ਵਿਚਲਾ ਸਤਸੰਗਤ ਦਾ ਫ਼ਲਸਫ਼ਾ ਸਿੱਖ ਦੀ ਜੀਵਨ-ਸ਼ੈਲੀ ਨੂੰ ਪਵਿੱਤਰ ਬਣਾਈ ਰੱਖਦਾ ਹੈ। ਸਤਸੰਗਤ

ਵਿੱਚੋਂ ਜਿੱਥੇ ਸੂਰਮੇ ਨੈਤਿਕ ਤੇ ਅਧਿਆਤਮਕ ਬਲ ਹਾਸਲ ਕਰਦੇ ਹਨ, ਉੱਥੇ ਹੀ ਇਹ ਸੂਰਮਿਆਂ ਦੀ ਸਰੀਰਕ ਤਾਕਤ ਨੂੰ ਧਰਮ ਦੇ ਆਸ਼ੇ ਅਧੀਨ ਰੱਖ ਕੇ ਸਰਬੱਤ ਦੇ ਭਲੇ ਲਈ ਪ੍ਰੇਰਿਤ ਕਰਦੀ ਹੈ। ਸਤਸੰਗਤ ਅਕਾਲ ਪੁਰਖ ਦੇ ਗੁਣਾਂ ਨੂੰ ਧਾਰਨ ਕਰਨ ਲਈ ਸੱਚੇ ਗੁਰੂ ਦੀ ਸ਼ਰਨ ਵਿਚ ਰਹਿਣ ਦੀ ਪ੍ਰੇਰਨਾ ਦਿੰਦੀ ਹੈ। ਸਤਸੰਗਤ ਸੂਰਮੇ ਦੇ ਮਨ ਵਿੱਚੋਂ ਡਰ ਦੀ ਭਾਵਨਾ ਨੂੰ ਖਤਮ ਕਰਨ ਵਿਚ ਸਹਾਈ ਹੁੰਦੀ ਹੈ। ਇਸ ਲਈ ਸੰਗਤ ਸੂਰਮੇ ਦੇ ਗੁਣਾਂ ਨੂੰ ਆਤਮਗਤ ਕਰਨ ਲਈ ਇਕ ਪ੍ਰਭਾਵਸ਼ਾਲੀ ਸਿਖਲਾਈ ਕੇਂਦਰ ਅਤੇ ਪ੍ਰਕਿਰਿਆ ਹੈ। ਸਤਸੰਗਤ ਵਿਚ ਸਭ ਔਗੁਣ ਨਾਸ਼ ਹੁੰਦੇ ਹਨ ਅਤੇ ਮਨ ਪਵਿੱਤਰ ਹੁੰਦਾ ਹੈ। ਇੱਥੋਂ ਤਕ ਕਿ ਸਤਸੰਗਤ ਡਰਪੋਕ ਵਿਅਕਤੀ ਅੰਦਰ ਅਜਿਹੀ ਤਾਕਤ ਪੈਦਾ ਕਰਦੀ ਹੈ ਕਿ ਉਹ ਸਾਹਸ ਦੇ ਬੇਮਿਸਾਲ ਪੂਰਨੇ ਪਾਉਣ ਲਈ ਤਿਆਰ-ਬਰ ਤਿਆਰ ਹੋ ਜਾਂਦਾ ਹੈ। ਗੁਰਬਾਣੀ ਸਤਸੰਗਤ ਦੇ ਪ੍ਰਭਾਵ ਬਾਰੇ ਇਸ ਤਰ੍ਹਾਂ ਚਾਨਣਾ ਪਾਉਂਦੀ ਹੈ :

*ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥*
*ਅੰਧੁਲੇ ਤ੍ਰਿਭਵਣ ਸੂਝਿਆ ਗੁਰ ਭੇਟਿ ਪੁਨੀਤਾ॥੧॥*
*ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥*
*ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੦੯)*

**੪. ਨਾਮੁ**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਕੇਂਦਰੀ ਧੁਰਾ 'ਨਾਮੁ' ਹੈ। ਮਨੁੱਖੀ ਜੀਵਨ ਦਾ ਪਰਮ ਉਦੇਸ਼ ਗੋਬਿੰਦ, ਭਾਵ ਪਰਮਾਤਮਾ ਦੀ ਪ੍ਰਾਪਤੀ ਹੈ, ਜਿਹੜੀ ਕਿ ਨਾਮੁ ਜਪਣ ਕਰਕੇ ਹੀ ਸੰਭਵ ਹੋ ਸਕਦੀ ਹੈ। ਨਾਮੁ ਨਾਮੀ ਨੂੰ ਮਿਲਣ ਦਾ ਇਕ ਸਾਧਨ ਮਾਤਰ ਹੈ। ਨਾਮੁ ਜਪਣ ਨਾਲ ਮਨ ਦੀ ਮੈਲ ਧੋਤੀ ਜਾਂਦੀ ਹੈ, ਜਿਸ ਸਦਕਾ ਮਨੁੱਖ ਸਦਗੁਣਾਂ ਦਾ ਧਾਰਨੀ ਹੁੰਦਾ ਹੈ। ਨਾਮੁ ਤੋਂ ਬਿਨਾਂ ਮਨੁੱਖ ਦੀ ਸਾਰੀ ਕਿਰਤ-ਵਿਰਤ ਨਿਸਫਲ ਹੈ। ਸੰਸਾਰ ਵਿਚ ਰਹਿੰਦੇ ਹੋਏ ਮਨੁੱਖੀ ਦੁਖਾਂ, ਕਲੇਸ਼ਾਂ ਤੇ ਬੰਧਨਾਂ ਦਾ ਕਾਰਨ ਨਾਮੁ ਤੋਂ ਟੁੱਟਣਾ ਹੈ। ਮਨੁੱਖ ਦਾ ਅੰਦਰਲਾ ਆਪਾ ਸਰਬ-ਵਿਆਪਕ ਪਰਮਾਤਮਾ ਨਾਲ ਇਕ-ਮਿਕ ਹੋ ਜਾਵੇ, ਅਥਵਾ ਮਨੁੱਖ ਦੀ ਨਾਮੁ ਨਾਲ ਲਿਵ ਲੱਗ ਜਾਵੇ ਤਾਂ ਮਨੁੱਖ ਨੂੰ ਸਾਰੇ ਸੁਖ ਪ੍ਰਾਪਤ ਹੋ ਜਾਂਦੇ ਹਨ। ਇਸ ਕਰਕੇ ਸੁਖਾਂ ਦਾ ਅਸਲੀ ਸੋਮਾ ਨਾਮੁ ਹੀ ਹੈ।

ਨਾਮੁ ਉਹ ਥਿੰਧਾ ਹੈ ਜੋ ਮਨੁੱਖੀ ਮਨ ਨੂੰ ਕਾਮਾਦਿਕ ਤੋਂ ਬਚਾ ਕੇ ਰੱਖਦਾ ਹੈ। ਨਾਮੁ ਮਨੁੱਖੀ ਆਚਰਨ ਦੇ ਗੁਣਾਂ ਨੂੰ ਬਚਾ ਕੇ ਰੱਖਣ ਦਾ ਯਤਨ ਹੈ। ਨਾਮੁ ਸਚਾਈ ਤੇ ਪਵਿੱਤਰਤਾ ਦਾ ਗ੍ਰਹਿਣ ਕਰਨਾ ਹੈ। ਨਾਮੁ ਉਹ ਮਾਨਸਿਕ ਪੱਧਰ ਹੈ ਜੋ ਮਨੁੱਖ ਨੂੰ ਸਵੈ-ਕਾਬੂ ਤੇ ਸਵੈ-ਸੰਜਮ ਸਿਖਾਵੇ, ਜੋ ਮਨੁੱਖ ਨੂੰ ਆਪਣੇ ਆਪ ਦੀ ਸੋਝੀ ਦੇਵੇ; ਜੋ

ਮਨੁੱਖ ਵਿੱਚੋਂ ਹੰਕਾਰ ਨਾਸ਼ ਕਰੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਅਨੁਸਾਰ ਨਾਮੁ ਦੀ ਪ੍ਰਾਪਤੀ ਗੁਰੂ ਤੋਂ ਹੀ ਹੁੰਦੀ ਹੈ :

*ਸੁਣਿ ਗਲਾ ਗੁਰ ਪਹਿ ਆਇਆ॥*
*ਨਾਮੁ ਦਾਨੁ ਇਸਨਾਨੁ ਦਿੜਾਇਆ॥*
*ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੭੪)*

ਨਾਮੁ ਜਪਦੇ ਹੋਏ ਜਦੋਂ ਮਨ ਤੇ ਆਤਮਾ ਸਰਬ ਵਿਆਪੀ ਜੋਤਿ, ਭਾਵ ਅਕਾਲ ਪੁਰਖ ਪਰਮਾਤਮਾ ਨਾਲ ਇਕ ਸੁਰ ਹੋ ਜਾਂਦੇ ਹਨ ਤਾਂ ਮਨੁੱਖ ਵਿਸਮਾਦਮਈ ਹਾਲਤ ਵਿਚ ਚਲਾ ਜਾਂਦਾ ਹੈ। ਇਸ ਅਵਸਥਾ ਵਿਚ ਮਨੁੱਖ ਅੰਦਰੋਂ ਸਾਹਸ ਪ੍ਰਗਟ ਹੁੰਦਾ ਹੈ, ਜਿਸ ਦੀ ਪ੍ਰਾਪਤੀ ਨਾਲ ਮਨੁੱਖ ਅੰਦਰ ਅੰਦਰੂਨੀ ਵਿਕਾਰਾਂ ਤੇ ਬਾਹਰੀ ਦੁਸ਼ਵਾਰੀਆਂ ਨਾਲ ਲੜਨ ਦੀ ਦਲੇਰੀ ਆਉਂਦੀ ਹੈ।

ਨਾਮੁ ਮਨੁੱਖ ਦੀ ਅੰਦਰੂਨੀ ਸ਼ਕਤੀ ਹੈ। ਨਾਮੁ ਦੁਆਰਾ ਨਾਮੀ (ਪਰਮਾਤਮਾ) ਮਨੁੱਖ ਦੇ ਅੰਦਰ ਆ ਵੱਸਦੇ ਹਨ ਅਤੇ ਮਨੁੱਖ ਦੇ ਅੰਦਰ ਜੁਰਅਤ ਤੇ ਬਲ ਪੈਦਾ ਕਰਦੇ ਹਨ। ਇਸ ਨਾਲ ਮਨੁੱਖ ਅੰਦਰ ਸਾਹਸ ਪੈਦਾ ਹੁੰਦਾ ਹੈ ਕਿ ਉਹ ਅਜ਼ਮਾਇਸ਼ ਦੀ ਘੜੀ ਵਿਚ ਜੁਰਅਤ ਹੌਂਸਲਾ ਨਾ ਹਾਰੇ ਅਤੇ ਜਮਾਂ ਦੇ ਫੰਧ ਵਿਚ ਨਾ ਫਸੇ।

**੫. ਪ੍ਰੇਮ**

ਸਿੱਖੀ ਪ੍ਰੇਮ ਦਾ ਮਾਰਗ ਹੈ, ਪਰੰਤੂ ਇਸ ਮਾਰਗ ’ਤੇ ਚੱਲਣ ਦੇ ਚਾਹਵਾਨ ਨੂੰ ਸਿਰ ਤਲੀ ’ਤੇ ਧਰ ਕੇ ਆਉਣਾ ਪੈਂਦਾ ਹੈ। ਸਿਰ ਤਲੀ ’ਤੇ ਧਰ ਕੇ ਆਉਣ ਵਾਲਿਆਂ ਨੂੰ ਗੁਰੂ ਪ੍ਰੇਮ ਦੀ ਖੇਲ ਖੇਲਣੀ ਸਿਖਾਉਂਦਾ ਹੈ :

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਪ੍ਰੇਮ ਸਿੱਖ ਨੂੰ ਆਪਣੇ ਗੁਰੂ ਤੋਂ ਅਤੇ ਧਰਮ ਤੋਂ ਆਪਣਾ ਆਪ ਵਾਰਨ ਲਈ ਪ੍ਰੇਰਿਤ ਕਰਦਾ ਹੈ। ਸਤਿਗੁਰੂ ਅਤੇ ਸਿੱਖ ਵਿਚਕਾਰ ਦੁਵੱਲਾ ਪ੍ਰੇਮ ਧੁਰੋਂ ਹੀ ਬਣਿਆ ਹੁੰਦਾ ਹੈ। ਗੁਰੂ ਸਿੱਖ ਨੂੰ ਦਿਲੋਂ ਪਿਆਰ ਕਰਦਾ ਹੈ ਅਤੇ ਸਿੱਖ ਪੂਰਨ ਵਿਸ਼ਵਾਸ ਨਾਲ ਗੁਰੂ ਨੂੰ ਸਮਰਪਿਤ ਹੁੰਦਾ ਹੈ। ਸਿੱਖ ਆਪਣਾ ਤਨ, ਮਨ ਅਤੇ ਧਨ ਗੁਰੂ ਨੂੰ ਸੌਂਪ ਦਿੰਦਾ ਹੈ। ਸਿੱਖ ਆਪਣੇ ਸੱਚੇ ਗੁਰੂ ਲਈ ਇਸ ਤਰ੍ਹਾਂ ਸਮਰਪਿਤ ਹੁੰਦਾ ਹੈ ਕਿ ਲੋੜ ਪੈਣ ’ਤੇ ਜੇ ਆਪਣਾ ਆਪਾ ਵੀ ਵਾਰਨਾ ਪਵੇ ਤਾਂ ਉਹ ਰਤੀ ਭਰ ਵੀ ਡੋਲਦਾ ਨਹੀਂ। ਜਦੋਂ ਸਿੱਖ ਦੇ ਅੰਦਰ ਅਜਿਹੀ ਦ੍ਰਿੜ੍ਹਤਾ ਵਾਲੀ ਭਾਵਨਾ ਘਰ ਕਰ ਜਾਵੇ ਤਾਂ ਉਹ ਸਿੱਖ ਕਿਸੇ ਵੀ ਹਾਲਤ ਵਿਚ ਹੋਵੇ ਹਮੇਸ਼ਾਂ ਹੀ ਚੜ੍ਹਦੀ ਕਲਾ ’ਚ ਅਤੇ ਵਿਗਾਸ ਵਿਚ ਰਹਿੰਦਾ ਹੈ। ਗੁਰੂ ਦੀ ਟੇਕ ਵਿਚ ਸਿੱਖ ਜ਼ੁਲਮ ਨੂੰ ਖਤਮ ਕਰਨ ਲਈ ਲੱਖਾਂ ਵੈਰੀਆਂ ਸਾਹਮਣੇ ਚਾਉ

ਨਾਲ ਉਠ ਖੜੋਂਦਾ ਹੈ। ਉਸ ਦਾ ਇਹ ਨਿਹਚਾ ਹੁੰਦਾ ਹੈ ਕਿ ਜੇ ਗੁਰੂ ਉਸ ਦੇ ਵੱਲ ਹੈ ਤਾਂ ਲੱਖਾਂ ਬਾਹਾਂ ਹਥਿਆਰ ਫੜ ਕੇ ਮੇਰਾ ਮੁਕਾਬਲਾ ਕਰਨ ਤਾਂ ਵੀ ਉਸ ਦਾ ਵਾਲ ਵਿੰਗਾ ਨਹੀਂ ਹੋ ਸਕਦਾ :

*ਜਾਮਿ ਗੁਰੂ ਹੋਇ ਵਲਿ ਲਖ ਬਾਹੇ ਕਿਆ ਕਿਜਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੯੯)*

## ਸਾਹਸੀ ਮਨੁੱਖ ਦੇ ਗੁਣ

ਬਹਾਦਰ ਵਿਅਕਤੀ ਅੰਦਰ ਬਾਣੀ ਅਤੇ ਸੇਵਾ-ਸਿਮਰਨ ਸਦਕਾ ਅਨੇਕ ਗੁਣ ਸਹਿਜ-ਸੁਭਾਅ ਪ੍ਰਵੇਸ਼ ਕਰ ਜਾਂਦੇ ਹਨ, ਜਿਨ੍ਹਾਂ ਦੀ ਸੰਖੇਪ ਵਿਚਾਰ ਹੇਠ ਦਿੱਤੇ ਅਨੁਸਾਰ ਹੈ :

### ੧. ਨਿਮਰਤਾ

ਨਿਮਰਤਾ ਦਾ ਅਰਥ ਹੈ ਨੀਵਾਂ ਹੋਣਾ, ਹਲੀਮੀ, ਨਿਰਅਭਿਮਾਨਤਾ। ਨਿਮਰਤਾ, ਹਲੀਮੀ, ਦੀਨਤਾ, ਨਿਰਮਾਣਤਾ ਆਦਿ ਕੁਝ ਐਸੀਆਂ ਭਾਵਨਾਵਾਂ ਹਨ ਜਿਹੜੀਆਂ ਗੁਰਮਤਿ ਦਾ ਆਧਾਰ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਨਿਮਰਤਾ ਪਦ ਨੂੰ ਸੁਭਾਉ, ਨਿਮਰ, ਨਿਵਣ, ਨਿਮਾਣੀ, ਮਸਕੀਨ, ਹਲੇਮੀ (ਹਲੀਮੀ) ਆਦਿ ਸ਼ਬਦਾਂ ਦੁਆਰਾ ਪ੍ਰਗਟ ਕੀਤਾ ਗਿਆ ਹੈ। ਸਿੱਖੀ ਦਾ ਮਹੱਲ ਨਿਮਰਤਾ ਦੀਆਂ ਨੀਹਾਂ ’ਤੇ ਉੱਸਰਿਆ ਹੋਇਆ ਹੈ। ਇਸ ਨਿਮਰਤਾ ਤੇ ਹਲੀਮੀ ਤੋਂ ਹੀ ਸੇਵਾ, ਸਿਮਰਨ, ਦਿਆਲਤਾ, ਕਿਰਪਾਲਤਾ ਤੇ ਹਮਦਰਦੀ ਦੇ ਗੁਣ ਵਿਕਸਿਤ ਹੁੰਦੇ ਹਨ ਅਤੇ ਮਨੁੱਖੀ ਸਮਾਜ ਵਿਚ ਪ੍ਰੇਮ ਪਿਆਰ, ਹਮਦਰਦੀ ਤੇ ਆਪਸੀ ਅਪਣਤ ਦਾ ਪਾਸਾਰ ਹੁੰਦਾ ਹੈ। ਜ਼ਿਕਰਯੋਗ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਗੁਰਬਾਣੀ ਵਿਚ ਆਪਣੇ ਆਪ ਨੂੰ ਢਾਡੀ, ਦਾਸ, *ਨੀਚਾ ਅੰਦਰਿ ਨੀਚ* ਆਦਿ ਕਿਹਾ ਹੈ। ਇਸ ਤੋਂ ਸਪੱਸ਼ਟ ਹੈ ਕਿ ਗੁਰੂ ਸਾਹਿਬ ਕਥਿਤ ਉੱਚੀ ਜਾਤ ਵਿੱਚੋਂ ਹੁੰਦੇ ਹੋਏ ਵੀ ਆਪਣੇ ਆਪ ਨੂੰ ‘ਨੀਚ’ ਹੀ ਕਹਿੰਦੇ ਹਨ। ਅਜਿਹੀਆਂ ਅਨੇਕ ਹੋਰ ਮਿਸਾਲਾਂ ਗੁਰਬਾਣੀ ਤੇ ਸਿੱਖ ਇਤਿਹਾਸ ਵਿੱਚੋਂ ਪ੍ਰਾਪਤ ਹੁੰਦੀਆਂ ਹਨ।

ਗੁਰਬਾਣੀ ਅਨੁਸਾਰ ਨਿਮਰਤਾ ਦਾ ਗੁਣ ਸਿਰਫ਼ ਤੇ ਸਿਰਫ਼ ਸੰਗਤ ਕੀਤਿਆਂ ਹੀ ਪ੍ਰਾਪਤ ਹੋ ਸਕਦਾ ਹੈ। ਜਿਵੇਂ ਸਤਸੰਗਤ ਦੀ ਬਰਕਤ ਨਾਲ ਸਹਜ ਅਤੇ ਮਨ ਅੰਦਰ ਅਜਿਹੇ ਕਈ ਹੋਰ ਗੁਣ ਪੈਦਾ ਹੁੰਦੇ ਹਨ, ਉਵੇਂ ਹੀ ਜੀਵ ਅੰਦਰ ਨਿਮਰਤਾ ਦਾ ਗੁਣ ਵੀ ਆ ਵੱਸਦਾ ਹੈ। ਭਗਤ ਸ਼ੇਖ਼ ਫਰੀਦ ਜੀ ਮਨੁੱਖ ਨੂੰ ਸਮਝਾਉਂਦੇ ਹਨ ਕਿ ਪਰਮਾਤਮਾ ਨਿਮਰਤਾ ਜਿਹੇ ਗੁਣਾਂ ਦੁਆਰਾ ਹੀ ਪਾਇਆ ਜਾ ਸਕਦਾ ਹੈ :

*ਨਿਵਣੁ ਸੁ ਅਖਰ ਖਵਣੁ ਗੁਣੁ ਜਿਹਬਾ ਮਣੀਆ ਮੰਤੁ॥*
*ਏ ਤ੍ਰੈ ਭੈਣੇ ਵੇਸ ਕਰਿ ਤਾਂ ਵਸਿ ਆਵੀ ਕੰਤੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੮੪)*

## ੨. ਨਿਡਰਤਾ

ਅਕਾਲ ਪੁਰਖ ਸਰਵ-ਸ਼ਕਤੀਮਾਨ, ਨਿਰਭਉ ਅਤੇ ਨਿਰਵੈਰੁ ਹੈ। ਉਸ ਦੀ ਹੋਂਦ ਸਭ ਪਸਾਰੇ ਵਿਚ ਵਿਦਮਾਨ ਹੈ। ਗੁਰੂ ਦੀ ਸ਼ਰਨ ਵਿਚ ਜਾ ਕੇ ਸਿੱਖ ਅੰਦਰ ਨਿਰਭਉ ਅਤੇ ਨਿਰਵੈਰ ਬਣਦਾ ਹੈ। ਉਸ ਅੰਦਰ ਨਿਰਭੈਅਤਾ ਅਤੇ ਨਿਡਰਤਾ ਆਉਂਦੀ ਹੈ। ਇਹ ਨਿਰਭੈਅਤਾ ਸਿੱਖ ਦੇ ਬਾਹੂਬਲ ਕਰਕੇ ਨਹੀਂ, ਬਲਕਿ ਰੂਹਾਨੀਅਤ ਸਦਕਾ ਆਉਂਦੀ ਹੈ। ਗੁਰਬਾਣੀ ਅਨੁਸਾਰ ਨਿਰਭੈਅ ਵਿਅਕਤੀ ਉਸ ਨੂੰ ਮੰਨਿਆ ਗਿਆ ਹੈ ਜਿਹੜਾ ਨਾ ਕਮਜ਼ੋਰ ਨੂੰ ਡਰਾਉਂਦਾ ਹੈ ਤੇ ਨਾ ਕਿਸੇ ਤਾਕਤਵਰ ਤੋਂ ਡਰਦਾ ਹੈ :

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੨੭)*

ਸੱਚ ਦੀ ਪ੍ਰਾਪਤੀ ਲਈ ਹਰ ਪ੍ਰਕਾਰ ਦੇ ਭੈਅ ਤੇ ਡਰ ਦੂਰ ਕਰ ਕੇ ਮਨੁੱਖ ਨਿਡਰਤਾ ਦਾ ਗੁਣ ਧਾਰਨ ਕਰਦਾ ਹੈ ਅਤੇ ਨਾਲ ਹੀ ਗੁਰੂ ਦੇ ਸ਼ਬਦ/ਪਰਮਾਤਮਾ ਦੇ ਹੁਕਮ ਵਿਚ ਜੁੜਿਆ ਰਹਿੰਦਾ ਹੈ :

*ਮਨ ਰੇ ਸਚੁ ਮਿਲੈ ਭਉ ਜਾਇ॥*
*ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੮)*

## ੩. ਖਿਮਾ

ਮਨੁੱਖ ਅੰਦਰ ਸਾਹਸ ਨਾਲ ਖਿਮਾ ਸਹਿਜ-ਸੁਭਾਅ ਪ੍ਰਵੇਸ਼ ਕਰ ਜਾਂਦੀ ਹੈ। ਇਹੀ ਗੁਣ ਉਸ ਨੂੰ ਮਹਾਨ ਬਣਾਉਂਦਾ ਹੈ। ਖਿਮਾ ਇਕ ਪ੍ਰਕਾਰ ਦਾ ਜੀਵਨ ਦਾਨ ਹੈ। ਖਿਮਾ ਦੀ ਇਸ ਸਥਿਤੀ ਵਿਚ ਜੇਤੂ ਸੂਰਮਾ ਹਾਰਨ ਵਾਲੇ ਨੂੰ ਮਾਫੀ ਪ੍ਰਦਾਨ ਕਰਦਾ ਹੈ। ਖਿਮਾ ਕਰਨਾ, ਸੂਰਮੇ ਦੇ ਚਿਤ ਦੀ ਉਦਾਰਤਾ ਦਾ ਹਿੱਸਾ ਹੈ। ਗੁਰਬਾਣੀ ਦੇ ਸਿਧਾਂਤ— *ਨਾ ਕੋ ਬੈਰੀ ਨਹੀ ਬਿਗਾਨਾ* ਨੂੰ ਸਿੱਖਾਂ ਨੇ ਹਮੇਸ਼ਾਂ ਆਪਣੇ ਜੀਵਨ ਵਿਚ ਅਪਣਾਇਆ ਹੈ। ਸਮਰੱਥ ਅਤੇ ਵੀਰ ਪੁਰਸ਼ ਵਿਚ ਖਿਮਾ ਦਾ ਹੋਣਾ ਅਤਿ ਜ਼ਰੂਰੀ ਹੈ। ਨਿਮਰਤਾ ਤੇ ਖਿਮਾ ਦਾ ਆਪਸ ਵਿਚ ਗੂੜ੍ਹਾ ਸੰਬੰਧ ਹੈ। ਕਈ ਵਾਰ ਸੂਰਮਾ ਨਿਮਰਤਾ ਵਿਚ ਆ ਕੇ ਵਿਰੋਧੀ ਨੂੰ ਸ਼ਾਂਤ ਕਰ ਦਿੰਦਾ ਹੈ। ਸਾਹਸ ਸੂਰਮੇ ਦੇ ਡੌਲੇ ਫਰਕਾਂਦੀ ਹੈ ਅਤੇ ਉਸ ਦੀਆਂ ਅੱਖਾਂ ਵਿਚ ਗਰਮਜੋਸ਼ੀ ਭਰਦੀ ਹੈ, ਪਰ ਖਿਮਾ ਉਸੇ ਬਹਾਦਰ ਦੇ ਜੋਸ਼ ਦਾ ਰੁਖ਼ ਬਦਲ ਦਿੰਦੀ ਹੈ ਅਤੇ ਸੂਰਮਾ ਜ਼ਾਲਮ ਦੇ ਸਭ ਗੁਨਾਹ ਬਖਸ਼ ਦਿੰਦਾ ਹੈ। ਅਸਲ ਵਿਚ ਸਿੱਖ ਵਿਚਲੀ ਖਿਮਾ ਉਸ ਦੀ ਹਉਮੈਂ ਦਾ ਨਹੀਂ ਗੁਰੂ ਪ੍ਰਤੀ ਉਸ ਦੇ ਸਮਰਪਣ ਦਾ ਪ੍ਰਗਟਾਵਾ ਹੈ।

## ੪. ਸਹਿਜ ਅਵਸਥਾ

ਸੂਰਮਿਆਂ ਦਾ ਜੀਵਨ ਸਹਿਜ ਭਰਿਆ ਰਹਿੰਦਾ ਹੈ। ਸਿੱਖ ਕਦੇ ਵੀ ਭਿਆਨਕ

ਹਾਲਾਤਾਂ ਵਿਚ ਛੇਤੀ ਸਹਿਜ ਅਵਸਥਾ ਵਿੱਚੋਂ ਬਾਹਰ ਨਹੀਂ ਆਉਂਦਾ। ਉਸ ਦੀ ਇਹ ਅਵਸਥਾ ਜੰਗ ਦੇ ਮੈਦਾਨ ਅਤੇ ਜੀਵਨ ਸੰਕਟਾਂ ਤੋਂ ਇਲਾਵਾ ਤਸੀਹੇ ਭਰੀਆਂ ਸ਼ਹਾਦਤਾਂ ਸਮੇਂ ਵੀ ਬਰਕਰਾਰ ਰਹਿੰਦੀ ਹੈ। ਸਿੱਖਾਂ ਵਿਚ ਇਹ ਪ੍ਰੇਰਨਾ ਸਿੱਖ ਗੁਰੂਆਂ ਦੀ ਬਾਣੀ ਅਤੇ ਉਨ੍ਹਾਂ ਦੇ ਜੀਵਨ ਵਿੱਚੋਂ ਪ੍ਰਾਪਤ ਹੁੰਦੀ ਹੈ।

ਸਹਿਜ ਤੱਤ ਨੂੰ ਜੀਵਨ ਵਿਚ ਧਾਰਨ ਕਰਕੇ ਮਨ ਦੀ ਸ਼ਾਂਤੀ, ਅਡੋਲਤਾ, ਤ੍ਰਿਪਤੀ ਪ੍ਰਾਪਤ ਹੁੰਦੀ ਹੈ। ਸਹਿਜ ਸਾਹਸ ਦਾ ਅਜਿਹਾ ਤੱਤ ਹੈ ਜਿਸਦਾ ਧਾਰਨੀ ਹਲੀਮੀ ਸੁਭਾਅ ਵਾਲਾ ਵਿਅਕਤੀ ਹੁੰਦਾ ਹੈ ਜੋ ਛੇਤੀ ਗੁੱਸੇ ਵਿਚ ਨਹੀਂ ਆਉਂਦਾ। ਆਪਣੇ ਮਕਸਦ ਨੂੰ ਪੂਰਾ ਕਰਨ ਲਈ ਸਾਹਮਣੇ ਤੋਂ ਹੋਣ ਵਾਲੇ ਅੱਤਿਆਚਾਰ ਨੂੰ ਸਹਿਣ ਕਰਕੇ ਅੱਤਿਆਚਾਰੀ ਨੂੰ ਸਬਕ ਸਿਖਾ ਜਾਂਦਾ ਹੈ। ਸਿੱਖ ਸ਼ਬਦਾਵਲੀ ਵਿਚ ਸਹਜ ਉਸ ਮਾਨਸਿਕ ਅਵਸਥਾ ਦਾ ਨਾਮੁ ਹੈ ਜਿਸ ਵਿਚ ਹਉਮੈਂ ਦੀ ਸੁਰਤ ਸਮਾਪਤ ਹੋ ਜਾਂਦੀ ਹੈ ਤੇ ਨਿਰ-ਯਤਨ ਟਿਕਾਓ ਵਰਤ ਜਾਂਦਾ ਹੈ ਜੋ ਅਧਿਆਤਮਕ ਸਾਧਨਾ ਰਾਹੀਂ ਪ੍ਰਾਪਤ ਹੁੰਦਾ ਹੈ।

**੫. ਜੀਵਨ ਆਦਰਸ਼**

ਗੁਰਬਾਣੀ ਸੂਰਮੇ ਨੂੰ ਇਸੇ ਜਨਮ ਵਿਚ ਆਪਣੇ ਉਚ ਜੀਵਨ ਆਦਰਸ਼ ਦੀ ਪ੍ਰਾਪਤੀ ਲਈ ਪ੍ਰੇਰਦੀ ਹੈ :

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੬)*

ਗੁਰਬਾਣੀ ਮਨੁੱਖ ਨੂੰ ਅਕਾਲ ਪੁਰਖ ਨਾਲ ਮਿਲਾਪ ਦੀ ਸੋਝੀ ਦਿੰਦੀ ਹੈ :

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੮)*

ਉਕਤ ਉਦੇਸ਼ ਦੀ ਪੂਰਤੀ ਖਾਤਰ ਸਿੱਖ ਭਗਤੀ ਦੇ ਮਾਰਗ ਉੱਤੇ ਨਿਰੰਤਰ ਚੱਲਦਾ ਹੈ ਤੇ ਲੋੜ ਪੈਣ 'ਤੇ ਯੁੱਧ ਵੀ ਕਰਦਾ ਹੈ। ਇਸ ਬਾਬਤ ਪ੍ਰੋ. ਪੂਰਨ ਸਿੰਘ ਲਿਖਦੇ ਹਨ— "ਸਿੱਖ ਤਾਂ ਗੁਰੂ ਅਤੇ ਵਾਹਿਗੁਰੂ ਦੀ ਖਾਤਰ ਲੜਨ ਲਈ ਬਣਿਆ ਹੈ। ਉਹ ਇਸ ਪਾਵਨ ਆਦਰਸ਼ ਦੀ ਪੂਰਤੀ ਲਈ ਸਦਾ ਤੱਤਪਰ ਰਹਿੰਦਾ ਹੈ। ਭਾਵੇਂ ਆਪਣੇ ਨਿੱਤ ਦੇ ਸਾਧਾਰਨ ਜੀਵਨ ਵਿਚ ਉਹ ਉਪਰੋਕਤ ਉਦੇਸ਼ ਲਈ ਪ੍ਰਗਤੀਤਕ ਰੂਪ ਵਿਚ ਸਵੈ-ਤਿਆਗ ਕਰੇ ਜਾਂ ਬੀਰ ਭਾਵੀ ਚੜ੍ਹਦੀ ਕਲਾ ਵਿਚ ਗੁਰੂ ਲਈ ਯੁੱਧ ਕਰਦਾ ਹੋਇਆ ਆਤਮ ਬਲੀਦਾਨ ਕਰ ਦੇਵੇ।" ਇਸ ਦੇ ਨਾਲ ਹੀ ਕੋਈ ਵਿਰਲਾ ਮਨੁੱਖ ਐਸਾ ਬਲਵਾਨ ਹੁੰਦਾ ਹੈ ਜਿਸ ਨੇ ਗੁਰੂ ਨਾਲ ਮਿਲ ਕੇ ਕਾਮਾਦਿਕ ਪੰਜਾਂ ਸੂਰਮਿਆਂ ਨੂੰ ਮਾਰ ਲਿਆ ਹੈ। ਜਗਤ ਵਿਚ ਉਹੀ ਪੂਰਨ ਮਨੁੱਖ ਹੈ ਜਿਸ ਨੇ ਪੰਜਾਂ ਨੂੰ ਕਾਬੂ ਕਰ ਕੇ ਜਿੱਤ ਪ੍ਰਾਪਤ ਕੀਤੀ ਹੋਵੇ। ਇਨ੍ਹਾਂ ਦੇ ਅੰਦਰੂਨੀ ਹਮਲਿਆਂ ਦਾ ਟਾਕਰਾ

ਸੂਰਮਾ ਹੀ ਕਰਦਾ ਹੈ :

*ਜਿਨਿ ਮਿਲਿ ਮਾਰੇ ਪੰਚ ਸੂਰਬੀਰ ਐਸੋ ਕਉਨੁ ਬਲੀ ਰੇ॥*
*ਜਿਨਿ ਪੰਚ ਮਾਰਿ ਬਿਦਾਰਿ ਗੁਦਾਰੇ ਸੋ ਪੂਰਾ ਇਹ ਕਲੀ ਰੇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੦੪)*

## ੬. ਉੱਚ ਆਚਰਨ

ਮਨੁੱਖ ਦੇ ਸਮਾਜਿਕ ਸੰਬੰਧਾਂ ਦੇ ਵਰਤਾਰੇ ਦਾ ਸੰਬੰਧ ਵਿਅਕਤੀ ਦੇ ਆਚਰਨ ਨਾਲ ਹੈ। ਅਰਸਤੂ ਲਿਖਦਾ ਹੈ ਕਿ ਚੰਗੀਆਂ ਆਦਤਾਂ ਮਨੁੱਖੀ ਕਿਰਦਾਰ ਦਾ ਰਹੱਸ ਹੁੰਦੀਆਂ ਹਨ ਜੋ ਸਾਹਸ ਲਈ ਲੋੜੀਂਦੀਆਂ ਹਨ। ਸਧਾਰਨ ਰੂਪ ਵਿਚ ਮਨੁੱਖ ਦੇ ਚਾਲ-ਚਲਣ ਦਾ ਸੰਬੰਧ ਜਿਨਸੀ ਵਿਹਾਰ ਨਾਲ ਹੈ, ਜਿਸਦਾ ਇਹ ਵਿਹਾਰ ਸੁੱਚਾ ਹੈ ਉਹ ਚੰਗੇ ਚਾਲ-ਚਲਣ ਜਾਂ ਚਰਿੱਤਰ ਵਾਲਾ ਹੈ। ਜਿਸ ਦਾ ਵਿਹਾਰ ਸੁੱਚਾ ਨਹੀਂ ਉਹ ਮੰਦ ਚਲਣ ਹੈ। ਆਚਰਨ ਮਨੁੱਖ ਦੇ ਇੱਛਤ ਕਰਮਾਂ ਦਾ ਸਮੂਹ ਹੈ। ਇਨ੍ਹਾਂ ਕਰਮਾਂ ਦੀ ਪੇਸ਼ਕਾਰੀ ਲਈ ਮਨੁੱਖ ਦੀਆਂ ਆਦਤਾਂ ਅਹਿਮ ਰੋਲ ਅਦਾ ਕਰਦੀਆਂ ਹਨ। ਇਸ ਬਾਰੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਚਰਨ ਨੂੰ ਸੂਰਮੇ ਦੀ ਮੁੱਖ ਤਾਕਤ ਮੰਨਦੇ ਹੋਏ ਇਸ ਨੂੰ ਸੱਚ ਤੋਂ ਵੀ ਉੱਪਰ ਦੱਸਿਆ ਹੈ :

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੨)*

ਗੁਰੂ ਸਹਿਬਾਨ ਨੇ ਜਗਿਆਸੂ ਨੂੰ ਆਚਰਨ ਦਾ ਸੱਚਾ-ਸੁੱਚਾ ਹੋਣ ਦਾ ਉਪਦੇਸ਼ ਦਿੱਤਾ ਹੈ ਅਤੇ ਸਿੱਖਾਂ ਨੇ ਆਪਣੇ ਆਚਰਨ ਨੂੰ ਕਿਸੇ ਵੀ ਕੀਮਤ ’ਤੇ ਆਪਣੇ ਆਦਰਸ਼ ਤੋਂ ਨੀਵਾਂ ਨਹੀਂ ਹੋਣ ਦਿੱਤਾ। ਸਿੱਖ ਦੇ ਜੀਵਨ ਵਿਚ ਸੁੱਚਾ ਆਚਰਨ ਤੇ ਸਾਹਸ ਪ੍ਰਮੁੱਖ ਹਨ। ਇਹ ਉਚ ਆਚਰਨ ਸਿੱਖ ਸੂਰਬੀਰਤਾ ਵਿਚ ਹਰ ਸਮੇਂ ਪ੍ਰਮੁੱਖ ਰਿਹਾ ਹੈ। ਉੱਚ ਆਚਰਣ ਸਾਹਸੀ ਮਨੁੱਖ ਦੀ ਨਿਸ਼ਾਨੀ ਹੈ। ਜਿਹੜਾ ਵਿਅਕਤੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਿਚ ਆ ਕੇ ਦੁਸ਼-ਕਰਮ ਨਹੀਂ ਕਰਦਾ ਉਸ ਨੂੰ ਗੁਰਬਾਣੀ ਵਿਚ ਸੂਰਬੀਰ ਕਿਹਾ ਗਿਆ ਹੈ :

*ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ॥*
*ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਮਬ, ੬੭੯)*

ਸਾਰ ਵਜੋਂ ਕਿਹਾ ਜਾ ਸਕਦਾ ਹੈ ਕਿ ਸਾਹਸ ਮਨੁੱਖੀ ਗੁਣਾਂ ਦਾ ਕੇਂਦਰੀ ਤੱਤ ਹੈ, ਜਿਸ ਦੀ ਹੋਂਦ ਵਿਅਕਤੀ ਦੇ ਵਿਹਾਰ ਵਿਚ ਪਈ ਹੁੰਦੀ ਹੈ ਅਤੇ ਜਿਸ ਦਾ ਮੰਤਵ ਡਰ ਦੇ ਪ੍ਰਭਾਵ ਤੋਂ ਮੁਕਤ ਹੁੰਦਾ ਹੈ। ਦੂਜੇ ਸ਼ਬਦਾਂ ਵਿਚ ਡਰ ਦੇ ਹਰੇਕ ਪੱਖ ਤੋਂ ਜਾਣੂ ਕਰਵਾਉਣਾ ਅਤੇ ਪੂਰਨ ਭਰੋਸੇ ਨੂੰ ਕਾਇਮ ਰੱਖਣ ਵਾਲੀ ਭਾਵਨਾ ਦਾ ਨਾਂ ਸੂਰਬੀਰਤਾ ਹੈ। ■

# ਵਿਆਖਿਆਕਾਰੀ : ਭੂਮਿਕਾ, ਅਰਥ ਤੇ ਪਰਿਭਾਸ਼ਾ

*-ਡਾ. ਅਜੈਪਾਲ ਸਿੰਘ**

ਕਿਸੇ ਵੀ ਧਰਮ ਗ੍ਰੰਥ ਜਾਂ ਪਵਿੱਤਰ ਰਚਨਾ ਦੇ ਅਰਥ ਭਾਵਾਂ ਨੂੰ ਆਮ ਜਨ ਸਾਧਾਰਣ ਜਾਂ ਲੋਕਾਈ ਵਿਚ ਪੇਸ਼ ਕਰਨਾ ਵਿਆਖਿਆਕਾਰੀ ਮੰਨਿਆ ਜਾਂਦਾ ਹੈ। ਵਿਆਖਿਆਕਾਰੀ ਦਾ ਉਦੇਸ਼ ਕਿਸੇ ਵੀ ਰਚਨਾ ਦੇ ਅੰਤਰੀਵੀ ਅਤੇ ਡੂੰਘੇ ਅਰਥਾਂ ਨੂੰ ਸੌਖੇ ਅਤੇ ਸਪਸ਼ਟ ਸ਼ਬਦਾਂ ਵਿਚ ਪਾਠਕਾਂ ਜਾਂ ਜਗਿਆਸੂਆਂ ਸਾਹਮਣੇ ਪੇਸ਼ ਕਰਨਾ ਹੁੰਦਾ ਹੈ। ਇਹ ਮੰਨਿਆ ਜਾਂਦਾ ਹੈ ਜਦੋਂ ਇਕ ਇਨਸਾਨ ਦੂਸਰੇ ਨੂੰ ਕੋਈ ਸ਼ਬਦ ਬੋਲਦਾ ਹੈ ਤਾਂ ਉਹ ਸ਼ਬਦ ਦੂਸਰੇ ਤਕ ਪਹੁੰਚਦਾ-ਪਹੁੰਚਦਾ ਆਪਣੇ ਅਰਥ ਬਦਲ ਲੈਂਦਾ ਹੈ ਕਿਉਂਕਿ ਕਹਿਣ ਤੇ ਸੁਣਨ ਵਾਲੇ ਦੀ ਭਾਵਨਾ, ਸਮਝ, ਸਮਾਂ ਅੰਤਰਾਲ ਆਦਿ ਵਿਚ ਪਰਿਵਰਤਨ ਹੋ ਜਾਂਦਾ ਹੈ। ਵਿਆਖਿਆਕਾਰੀ ਦਾ ਅਸਲ ਉਦੇਸ਼ ਕਿਸੇ ਵੀ ਰਚਨਾ ਦੇ ਇੰਨ-ਬਿੰਨ ਅਰਥਾਂ ਨੂੰ ਪੇਸ਼ ਕਰਨਾ ਹੁੰਦਾ ਹੈ, ਪਰੰਤੂ ਇਸ ਕਾਰਜ ਲਈ ਡੂੰਘੀ ਸੰਜੀਦਗੀ ਦੀ ਲੋੜ ਹੁੰਦੀ ਹੈ ਅਤੇ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਦਾ ਵੀ ਸਾਹਮਣਾ ਕਰਨਾ ਪੈਂਦਾ ਹੈ। ਕਿਸੇ ਵੀ ਰਚਨਾ ਦੇ ਅਰਥ ਭਾਵਾਂ ਤਕ ਪਹੁੰਚਣਾ ਕੋਈ ਅਸਾਨ ਕੰਮ ਨਹੀਂ ਹੁੰਦਾ, ਪਰੰਤੂ ਇਹ ਹੋਰ ਵੀ ਬਹੁਤ ਜਟਿਲ ਕਾਰਜ ਬਣ ਜਾਂਦਾ ਹੈ ਜਦੋਂ ਵਿਆਖਿਆ ਦਾ ਸੰਬੰਧ ਕਿਸੇ ਧਾਰਮਿਕ ਜਾਂ ਰੱਬੀ ਰਚਨਾ ਨਾਲ ਹੋਵੇ, ਕਿਉਂਕਿ ਧਾਰਮਿਕ ਰਚਨਾਵਾਂ ਦੀ ਵਿਆਖਿਆਕਾਰੀ ਦੌਰਾਨ ਕਈ ਤਰ੍ਹਾਂ ਦੀਆਂ ਸਮੱਸਿਆਵਾਂ ਆਉਂਦੀਆਂ ਹਨ। ਰੱਬੀ ਬੋਲਾਂ ਨੂੰ ਸਿਰਫ਼ ਦੁਨਿਆਵੀ ਮਾਪਦੰਡਾਂ ਰਾਹੀਂ ਨਹੀਂ ਸਮਝਿਆ ਜਾ ਸਕਦਾ, ਇਸ ਲਈ ਡੂੰਘੇ ਚਿੰਤਨ/ਬੋਧ ਦੀ ਲੋੜ ਹੁੰਦੀ ਹੈ। ਇਸ ਤਰ੍ਹਾਂ ਦੇ ਇਲਹਾਮੀ ਬਚਨਾਂ ਦਾ ਅਲੰਕਾਰਕ ਜਾਂ ਚਿੰਨ੍ਹਾਤਮਕ ਹੋਣ ਕਾਰਨ ਇਹ ਕਾਰਜ ਹੋਰ ਵੀ ਜਟਿਲ ਹੋ ਜਾਂਦਾ ਹੈ। ਸਮਾਂ ਅੰਤਰਾਲ ਬਹੁਤ ਜ਼ਿਆਦਾ ਹੋਣ ਕਾਰਨ ਬਹੁਤ ਸਾਰੇ ਸ਼ਬਦਾਂ ਦੇ ਅਰਥ ਤਬਦੀਲ ਹੋ ਜਾਂਦੇ ਹਨ। ਵਿਆਖਿਆਕਾਰੀ ਇਕ ਬਹੁਤ ਹੀ ਉੱਤਮ ਕਾਰਜ ਹੈ ਪਰੰਤੂ ਇਸ ਦਾ ਸਥਾਨ ਮੂਲ ਪਾਠ ਤੋਂ ਬਾਅਦ ਦੂਸਰੇ ਨੰਬਰ 'ਤੇ ਹੈ, ਕਿਉਂਕਿ ਵਿਆਖਿਆਕਾਰੀ ਕਰਦੇ ਸਮੇਂ ਵਿਆਖਿਆਕਾਰ ਇਸ ਵਿਚ ਕੁਝ ਨਾ ਕੁਝ ਆਪਣੀ ਮੱਤ/ਸੋਝੀ ਸ਼ਾਮਿਲ ਕਰਦਾ ਹੈ ਜਦਕਿ ਧਰਮ ਗ੍ਰੰਥ ਦਾ ਇਕ-ਇਕ ਬੋਲ ਡੂੰਘੀ ਅਧਿਆਤਮਕਤਾ ਵਿੱਚੋਂ ਆਇਆ ਹੋਣ ਕਾਰਨ ਉਸ ਦਾ ਸੰਬੰਧ ਨਿਰੋਲ ਪਰਾਭੌਤਿਕ ਹੁੰਦਾ ਹੈ। ਉਦਾਹਰਨ ਦੇ ਤੌਰ 'ਤੇ 'ਜਪੁਜੀ' ਸਾਹਿਬ ਬਾਣੀ ਦਾ ਮੂਲ ਉਹੀ ਹੈ ਪਰੰਤੂ ਇਸ ਦੇ ਇੰਨੇ

**ਸਪੁੱਤਰ ਸ. ਹਰਭਜਨ ਸਿੰਘ, ਵਾਰਡ ਨੰ-੧, ਸਟਾਰ ਸਿਟੀ, ਮਕਨਾ ਨੰ. ੫੬, ਤਹਿ: ਮਲੋਟ, ਜ਼ਿਲ੍ਹਾ ਸ੍ਰੀ ਮੁਕਤਸਰ ਸਾਹਿਬ- ੧੫੨੧੦੭; ਮੋ:+੯੧੯੪੧੭੧੬੪੦੦੫.*

ਜ਼ਿਆਦਾ ਟੀਕੇ ਪ੍ਰਾਪਤ ਹੋਣਾ, ਵਿਆਖਿਆਕਾਰੀ ਦੀ ਜਾਂ ਅਰਥਾਂ ਦੀ ਭਿੰਨਤਾ ਦਰਸਾਉਂਦਾ ਹੈ। ਧਰਮ ਗ੍ਰੰਥਾਂ ਵਿਚ ਚਿੰਨ੍ਹਾਂ, ਦ੍ਰਿਸ਼ਟਾਂਤਾਂ ਅਤੇ ਬਿੰਬਾਂ ਦੀ ਵਧੇਰੇ ਵਰਤੋਂ ਹੋਣ ਕਰਕੇ ਇਸ ਦੀ ਭਾਸ਼ਾ ਜਾਂ ਸਮਝ ਵੱਖਰੀ ਹੁੰਦੀ ਹੈ। ਸ. ਬਲਬੀਰ ਸਿੰਘ (ਨੰਦਾ) 'ਆਮ ਭਾਸ਼ਾ' ਅਤੇ 'ਇਲਹਾਮੀ ਭਾਸ਼ਾ' ਵਿਚਲਾ ਭੇਦ ਪ੍ਰਗਟ ਕਰਦੇ ਵਿਆਖਿਆਕਾਰੀ ਵਿਚ ਆਉਣ ਵਾਲੀ ਸਮੱਸਿਆ ਨੂੰ ਪੇਸ਼ ਕਰਦੇ ਹਨ ਕਿ ਜਦੋਂ ਉਸ ਕਥਨ ਤੋਂ ਪਰ੍ਹੇ ਪਰਮਾਤਮਾ ਨੂੰ ਬਿਆਨਣ ਦਾ ਯਤਨ ਭਾਸ਼ਾ ਦੁਆਰਾ ਕੀਤਾ ਜਾਂਦਾ ਹੈ ਤਾਂ ਭਾਸ਼ਾ ਰਾਹੀਂ ਉਸ ਮਹਾਨ ਰਹੱਸ ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ ਜਾ ਸਕਦਾ ਅਤੇ ਅਸਪੱਸ਼ਟਤਾ ਪੈਦਾ ਹੁੰਦੀ ਹੈ। ਭਾਸ਼ਾ ਦੀ ਉਤਪਤੀ ਮਾਨਵੀ ਅਨੁਭਵਾਂ, ਘਟਨਾਵਾਂ ਅਤੇ ਤਰੱਕੀ ਕਾਰਨ ਹੋਈ ਹੈ। ਮਨੁੱਖ ਦੁਆਰਾ ਪੈਦਾ ਹੋਣ ਕਾਰਨ ਇਸ ਦੀ ਸਮਰਥਾ ਜਾਂ ਪਹੁੰਚ ਵੀ ਮਨੁੱਖ ਜਿੰਨੀ ਹੀ ਹੈ। ਜਦੋਂ ਅਸੀਮ ਦੇ ਅਨੁਭਵ ਨੂੰ ਭਾਸ਼ਾ ਦੁਆਰਾ ਪ੍ਰਗਟਾਉਣ ਦੀ ਕੋਸ਼ਿਸ਼ ਹੁੰਦੀ ਹੈ ਤਾਂ ਸ਼ਬਦ ਵਾਕਾਂ ਦੇ ਨਿਹਿਤ-ਅਰਥ (Connotation) ਤਬਦੀਲ ਹੋ ਜਾਂਦੇ ਹਨ। ਵਾਕ ਨਵੇਂ ਭਾਵਾਂ ਅਤੇ ਪਸਾਰਾਂ ਨੂੰ ਅਪਣਾਉਂਦੇ ਹਨ। ਇਸੇ ਲਈ ਇਹ ਖਿਆਲ ਪ੍ਰਾਪਤ ਹੁੰਦਾ ਹੈ ਕਿ ਧਾਰਮਿਕ ਰਚਨਾ ਦੀ ਭਾਸ਼ਾ ਆਮ ਭਾਸ਼ਾ ਤੋਂ ਭਿੰਨ ਹੁੰਦੀ ਹੈ।[੧] ਡਾ. ਦਰਸ਼ਨ ਸਿੰਘ ਅਨੁਸਾਰ "ਧਰਮ ਗ੍ਰੰਥਾਂ ਵਿਚ ਭਾਸ਼ਾ ਦਾ ਸਰੂਪ ਵਿਵਹਾਰਿਕ ਗਿਆਨ ਦੀ ਭਾਸ਼ਾ ਨਾਲੋਂ ਵੱਖਰਾ ਹੁੰਦਾ ਹੈ। ਇਸ ਖੇਤਰ ਵਿਚ ਸ਼ਬਦਾਂ ਦੇ ਸ਼ਾਬਦਿਕ ਅਰਥਾਂ ਨਾਲੋਂ ਚਿੰਨ੍ਹਾਤਮਕ ਅਰਥਾਂ ਦੀ ਪਹਿਲ ਹੁੰਦੀ ਹੈ। ਅਰਥ ਵਿਗਿਆਨ ਦੀ ਭਾਸ਼ਾ ਵਿਚ ਇਥੇ ਸ਼ਬਦਾਂ ਦੇ ਅਭਿਧਾ ਅਰਥਾਂ ਦੀ ਥਾਂ ਲੱਖਣਾ ਤੇ ਵਿਅੰਜਨਾਂ ਅਰਥਾਂ ਦੀ ਪ੍ਰਮੁੱਖਤਾ ਹੁੰਦੀ ਹੈ।"[੨]

ਭਾਸ਼ਾ ਦਾ ਘੇਰਾ ਬਹੁਤ ਹੀ ਵਿਸ਼ਾਲ ਹੈ। ਭਾਸ਼ਾ ਦਾ ਪੂਰਨ ਬੋਧ ਹੋਣਾ ਇਕ ਅਸੰਭਵ ਜਿਹਾ ਕਾਰਜ ਹੈ। ਕੋਈ ਕਿੰਨਾ ਵੀ ਗਿਆਨਵਾਨ ਵਿਅਕਤੀ ਹੋਵੇ ਪਰੰਤੂ ਇਹ ਦਾਅਵਾ ਨਹੀਂ ਕਰ ਸਕਦਾ ਕਿ ਉਸ ਨੂੰ ਭਾਸ਼ਾ ਦਾ ਪੂਰਨ ਬੋਧ/ਗਿਆਨ ਹੈ। ਡਾ. ਪਿਆਰ ਸਿੰਘ ਵਿਆਖਿਆਕਾਰੀ ਨਾਲ ਜੁੜੇ ਪੱਖ 'ਭਾਸ਼ਾ ਵਿਚ ਤਬਦੀਲੀ' ਬਾਰੇ ਆਪਣੇ ਵਿਚਾਰ ਪੇਸ਼ ਕਰਦੇ ਹਨ "ਭਾਸ਼ਾ ਇਕ ਅਥਾਹ ਸਾਗਰ ਹੈ। ਇਸ ਸਮੁੱਚੇ ਸਾਗਰ ਦਾ ਬੋਧ ਕਿਸੇ ਇਕ ਵਿਅਕਤੀ ਨੂੰ, ਭਾਵੇਂ ਕਿੰਨਾ ਪ੍ਰਬੀਨ ਹੋਵੇ, ਕਦਾਚਿਤ ਨਹੀਂ ਹੋ ਸਕਦਾ। ਇਸ ਲਈ ਹਰੇਕ ਵਿਅਕਤੀ ਦੇ ਸ਼ਬਦ-ਕੋਸ਼ ਵਿਚ ਕੁਝ ਨਾ ਕੁਝ ਐਸਾ ਹੁੰਦਾ ਹੈ ਜੋ ਦੂਜੇ ਦੀ ਸਮਝ ਤੋਂ ਬਾਹਰ ਹੁੰਦਾ ਹੈ। ਇਸ ਲਈ ਸੰਚਾਰ ਦੀ ਸਮੱਸਿਆ ਬਣੀ ਰਹਿੰਦੀ ਹੈ। ਇਹ ਸਮੱਸਿਆ ਹੋਰ ਵੀ ਤੀਬਰ ਹੋ ਜਾਂਦੀ ਹੈ ਜਦੋਂ ਵਕਤਾ ਆਪਣੀ ਗੱਲ ਆਮ ਵਰਤੋਂ ਤੋਂ ਬਾਹਰੇ ਚਿੰਨ੍ਹਾਂ ਤੇ ਪ੍ਰਤੀਕਾਂ ਵਿਚ ਲਪੇਟ ਕੇ ਕਰਦਾ ਹੈ।"[੩] ਵਿਆਖਿਆਕਾਰੀ ਦੀ ਜ਼ਰੂਰਤ ਕਿਉਂ ਪੈਂਦੀ ਹੈ? ਇਸ ਦਾ ਪ੍ਰਮੁੱਖ ਕਾਰਨ ਜਾਂ ਸਮੱਸਿਆ ਵੀ ਡਾ. ਪਿਆਰ ਸਿੰਘ ਭਾਸ਼ਾ ਦੀ ਤਬਦੀਲੀ ਜਾਂ ਬਦਲਾਅ ਨੂੰ

ਦੱਸਦੇ ਹਨ। ਉਹ ਲਿਖਦੇ ਹਨ— "ਸਿਆਣਿਆਂ ਨੇ ਭਾਸ਼ਾ ਨੂੰ 'ਸੰਚਾਰ' ਦਾ ਮਾਧਿਅਮ ਕਿਹਾ ਹੈ। ਸੰਚਾਰ ਦੇ ਹੋਰ ਵੀ ਮਾਧਿਅਮ ਹਨ ਜਿਨ੍ਹਾਂ ਰਾਹੀਂ ਮਨੁੱਖ ਆਪਣੇ ਭਾਵਾਂ ਨੂੰ ਦੂਜੇ ਤਕ ਪਹੁੰਚਾਂਦਾ ਹੈ ਪਰ ਇਹ ਸਭ ਤੋਂ ਪ੍ਰਬਲ ਅਤੇ ਬੁਨਿਆਦੀ ਮਾਧਿਅਮ ਹੈ। ਇਹ ਮਾਧਿਅਮ ਸੁਭਾਅ ਵਿਚ ਸਥਿਰ ਨਹੀਂ, ਪਰਿਵਰਤਨਸ਼ੀਲ ਹੈ। ਸਮੇਂ ਦੇ ਲੰਘਣ ਨਾਲ ਇਸ ਵਿਚ ਤਬਦੀਲੀ ਆਉਂਦੀ ਰਹਿੰਦੀ ਹੈ। ਕਈ ਸ਼ਬਦ ਆਪਣਾ ਭਾਵਾਰਥ (connotation) ਬਦਲ ਜਾਂਦੇ ਹਨ, ਕਈਆਂ ਦਾ ਅਰਥ-ਵਿਸਥਾਰ ਜਾਂ ਅਰਥ ਸੰਕੋਚ ਹੋ ਜਾਂਦਾ ਹੈ।"[੪]

ਭਾਸ਼ਾ ਵਿਚ ਤਬਦੀਲੀ, ਦੂਸਰਾ ਭਾਸ਼ਾ ਦਾ ਚਿੰਨ੍ਹਾਤਮਕ ਜਾਂ ਅਲੰਕਾਰਕ ਹੋਣਾ ਵੱਡੀ ਸਮੱਸਿਆ ਦਾ ਕਾਰਨ ਹੈ। ਕਿਸੇ ਪਦ ਦਾ ਅਸਲ ਅਰਥ ਕੀ ਹੈ? ਇਸ ਨੂੰ ਸਮਝਣਾ ਬੜਾ ਹੀ ਬਿਖ਼ਮ ਕਾਰਜ ਹੈ, ਕਿਉਂਕਿ ਲਿਖਣ ਪਲ ਦੇ ਸਮੇਂ ਅਤੇ ਵਰਤਮਾਨ ਸਮੇਂ ਵਿਚ ਅਨੇਕਾਂ ਹੀ ਅਜਿਹੀਆਂ ਤਬਦੀਲੀਆਂ ਪੈਦਾ ਹੋਈਆਂ ਹਨ ਜਿਨ੍ਹਾਂ ਦੁਆਰਾ ਕਿਸੇ ਰਚਨਾ ਦੇ ਅਰਥਾਂ ਵਿਚ ਬਦਲਾਅ ਪੈਦਾ ਹੋ ਚੁੱਕਾ ਹੈ। ਸਾਡੇ ਜ਼ਿਹਨ ਵਿਚ ਉਹ ਅਸਲ ਅਰਥ ਨਹੀਂ ਹੁੰਦੇ ਕਿਉਂਕਿ ਸਾਡੇ ਬੌਧਿਕ ਪੱਧਰ (wisdom) ਦੀ ਆਪਣੀ ਪਹੁੰਚ ਹੈ। ਵਿਆਖਿਆਕਾਰੀ ਦਾ ਸੰਬੰਧ ਦੈਵੀ ਗਿਆਨ ਨਾਲ ਹੋਣ ਕਰਕੇ ਇਹ ਅਤਿ ਬਿਖਮ ਕਾਰਜ ਬਣ ਜਾਂਦਾ ਹੈ, ਕਿਉਂਕਿ ਧਰਮ-ਗ੍ਰੰਥਾਂ ਵਿਚ ਪਏ ਹੋਏ ਪਾਠ ਦਾ ਧੁਰਾ ਸਿੱਧਾ ਰੱਬ ਨਾਲ ਜੁੜਦਾ ਹੈ। ਇਸੇ ਲਈ ਇਨ੍ਹਾਂ ਅਰਥਾਂ ਤਕ ਇੰਨ-ਬਿੰਨ ਪਹੁੰਚਣਾ ਅਸੰਭਵ ਪ੍ਰਤੀਤ ਹੁੰਦਾ ਹੈ ਅਤੇ ਜਦੋਂ ਕੋਈ ਅਜਿਹਾ ਕਰਨ ਦਾ ਯਤਨ ਕਰਦਾ ਹੈ ਤਾਂ ਕਈ ਵਾਰ ਉਹ ਅਸਲ ਅਰਥਾਂ ਦੀ ਥਾਂ ਤੇ ਹੋਰ ਅਰਥ ਪੇਸ਼ ਕਰ ਦਿੰਦਾ ਹੈ। ਟੀਕਾਕਾਰ ਜਾਂ ਵਿਆਖਿਆਕਾਰ ਭਾਵੇਂ ਅਸਲ ਅਰਥਾਂ ਦੀ ਖੋਜ ਤਕ ਪਹੁੰਚਣ ਲਈ ਬਹੁਤ ਜ਼ਿਆਦਾ ਉੱਦਮ/ਯਤਨ ਕਰਦਾ ਹੈ, ਪਰੰਤੂ ਧਰਮ ਗ੍ਰੰਥਾਂ ਦਾ ਸੰਬੰਧ ਜ਼ਿਆਦਾਤਰ ਪ੍ਰਾਭੌਤਿਕ ਸੰਸਾਰ (metaphysical world) ਨਾਲ ਹੋਣ ਕਾਰਨ ਇਸ ਦਾ ਸੰਬੰਧ ਸਿਰਫ਼ ਮਿਹਨਤ ਨਾਲ ਹੀ ਨਹੀਂ ਹੁੰਦਾ ਬਲਕਿ ਰੱਬੀ ਬਖਸ਼ਿਸ਼ ਜਾਂ ਆਤਮ-ਬੋਧ ਦੇ ਨਾਲ ਵੀ ਜੁੜਦਾ ਹੈ। ਰੱਬੀ ਗਿਆਨ ਦਾ ਸੰਬੰਧ ਸਿਰਫ਼ ਗਿਆਨ ਇੰਦਰੀਆਂ ਨਾਲ ਨਹੀਂ ਹੈ, ਨਾ ਹੀ ਇਹ ਨਿਰੋਲ ਦੇਖਣ-ਸੁਣਨ ਦਾ ਵਿਸ਼ਾ ਹੈ। ਇਹ ਤਾਂ ਅਜਿਹਾ ਗਿਆਨ ਜਾਂ ਅਨੁਭਵ ਹੈ ਜਿਸ ਲਈ ਰੱਬੀ ਰਹਿਮਤ/ਨਦਰਿ ਸਭ ਤੋਂ ਜ਼ਰੂਰੀ ਸ਼ਰਤ ਹੈ। ਆਮ ਜਾਂ ਸੰਸਾਰੀ ਗਿਆਨ ਪ੍ਰਾਪਤ ਕਰਨ ਲਈ ਇਨਸਾਨ ਭਾਵੇਂ ਸਕੂਲ, ਕਾਲਜ ਦੁਆਰਾ ਸਫ਼ਲਤਾ ਪ੍ਰਾਪਤ ਕਰ ਸਕਦਾ ਹੈ ਪਰੰਤੂ ਧਾਰਮਿਕ ਅਨੁਭਵ ਸਿਰਫ਼ ਉਸ ਨੂੰ ਪ੍ਰਾਪਤ ਹੁੰਦਾ ਹੈ ਜੋ ਪਰਮਾਤਮਾ ਦੀ ਰਜ਼ਾ ਵਿਚ ਆ ਕੇ ਉਸ ਨਾਲ ਇਕਮਿਕ ਹੋ ਕੇ ਅਭੇਦ ਹੋ ਜਾਵੇ। ਸੋ, ਅਜਿਹੀ ਬਖਸ਼ਿਸ਼ ਨੂੰ ਅੰਤਰ-ਬੋਧ (intuition) ਦੁਆਰਾ ਹਾਸਲ ਕੀਤਾ ਜਾ ਸਕਦਾ ਹੈ। ਅਜਿਹਾ ਵੀ ਮੰਨਿਆ ਜਾਂਦਾ ਹੈ ਕਿ ਈਸ਼ਵਰੀ ਗਿਆਨ ਦੀ ਪ੍ਰਾਪਤੀ ਲਈ ਸਾਧਨਾ

ਭਰਪੂਰ ਜੀਵਨ ਪਉੜੀ ਦੀ ਤਰ੍ਹਾਂ ਹੈ।

ਜਿਹੜੇ ਪੱਖ ਮੁੱਖ ਤੌਰ 'ਤੇ ਵਿਆਖਿਆ ਦੇ ਕਾਰਜ ਦੌਰਾਨ ਪ੍ਰਭਾਵ ਪਾਉਂਦੇ ਹਨ, ਉਨ੍ਹਾਂ ਵਿਚ ਦਾਰਸ਼ਨਿਕ, ਅਧਿਆਤਮਕ, ਇਤਿਹਾਸਿਕ, ਸਮਾਜਿਕ, ਰਾਜਨੀਤਿਕ ਅਤੇ ਸਾਹਿਤਕ ਆਦਿ ਪ੍ਰਮੁੱਖ ਹਨ। ਇਸੇ ਕਾਰਨ ਡਾ. ਜਸਬੀਰ ਸਿੰਘ ਸਾਬਰ ਇਕ ਸਫ਼ਲ ਵਿਆਖਿਆਕਾਰ ਦੇ ਗੁਣ ਬਿਆਨਦੇ ਹੋਏ ਟੀਕਾਕਾਰ ਅਤੇ ਵਿਆਖਿਆਕਾਰ ਵਿਚਲੇ ਭੇਦ ਨੂੰ ਪਿਆਰਾ ਸਿੰਘ ਪਦਮ ਦੇ ਹਵਾਲੇ ਨਾਲ ਇਸ ਪ੍ਰਕਾਰ ਪ੍ਰਗਟ ਕਰਦੇ ਹਨ— "ਧਰਮ-ਗ੍ਰੰਥਾਂ ਦੇ ਟੀਕੇ ਕਰਨਾ ਬਹੁਤ ਹੀ ਜੋਖ਼ਮ ਭਰਿਆ ਤੇ ਕਠਿਨ-ਕਾਰਜ ਹੁੰਦਾ ਹੈ। ਸਫ਼ਲ ਟੀਕਾਕਾਰ ਉਹੋ ਹੋ ਸਕਦਾ ਹੈ ਜਿਸ ਦੀ ਸੋਚ-ਉਡਾਰੀ ਲੇਖਕ ਦੇ ਅੰਤਰ ਆਤਮੇ ਦੀ ਝਾਤ ਪਾ ਸਕਣ ਤੇ ਪੁਆ ਸਕਣ ਦੇ ਸਮਰੱਥ ਹੋਵੇ। ਇਹ ਕਾਰਜ ਸਫ਼ਲਤਾ-ਪੂਰਨ ਉਹੋ ਟੀਕਾਕਾਰ ਕਰ ਸਕਦਾ ਹੈ ਜੋ ਇਕੋ ਸਮੇਂ ਚੰਗਾ ਸਾਹਿਤਕਾਰ ਤੇ ਇਤਿਹਾਸਕਾਰ ਹੋਵੇ। ਅਜਿਹੀ ਪ੍ਰਤਿਭਾ ਵਾਲਾ ਟੀਕਾਕਾਰ ਹੀ ਮੂਲ ਰਚਨਾ ਦਾ ਭਾਵ ਸੰਚਾਰ ਲਿਖਿਤ ਰੂਪ ਵਿਚ ਸਰਲ ਵਾਰਤਕ ਵਿਚ ਦਰਸਾਉਂਦਾ ਹੈ। ਪਰੰਤੂ ਵਿਆਖਿਆਕਾਰ ਦੀ ਵਿਆਖਿਆ, ਟੀਕਾਕਾਰ ਤੋਂ ਅੱਗੇ ਲੰਘ ਜਾਂਦੀ ਹੈ ਜੋ ਸੰਬੰਧਿਤ ਮੂਲ ਰਚਨਾ ਦੇ ਸ਼ਾਬਦਿਕ ਅਰਥਾਂ ਦੇ ਨਾਲ-ਨਾਲ ਪਰੰਪਰਾ ਦੇ ਪ੍ਰਸੰਗ ਸਮੇਤ ਗੁਹਝ ਭਾਵਾਂ ਨੂੰ ਵੀ ਵਿਸਥਾਰ ਸਹਿਤ ਪ੍ਰਗਟਾਉਣ ਦਾ ਉੱਦਮ ਕਰਦਾ ਹੈ।"[੫]

ਇਸਲਾਮ ਵਿਚ ਆਮ ਤੌਰ 'ਤੇ ਵਿਆਖਿਆ ਨਾਲ ਸੰਬੰਧਿਤ ਦੋ ਸ਼ਬਦ 'ਤਫਸੀਰ' ਅਤੇ 'ਤਾਵੀਲ' ਦੀ ਵਰਤੋਂ ਹੁੰਦੀ ਹੈ। ਪੱਛਮ ਵਿਚ 'Exegesis' ਅਤੇ 'Hermeneutics' ਪ੍ਰਚਲਨ ਵਿਚ ਹਨ। ਉਸੇ ਤਰ੍ਹਾਂ ਹੀ ਸਿੱਖ ਅਕਾਦਮਿਕਤਾ ਜਾਂ ਗੁਰਮਤਿ ਸਾਹਿਤ ਅਧੀਨ ਦੋ ਪ੍ਰਮੁੱਖ ਸ਼ਬਦਾਂ 'ਟੀਕਾਕਾਰੀ' ਜਾਂ 'ਵਿਆਖਿਆਕਾਰੀ' ਪ੍ਰਚਲਿਤ ਹਨ। ਆਮ ਤੌਰ 'ਤੇ ਗੁਰਮਤਿ ਸਭਿਆਚਾਰ ਅਧੀਨ ਵਿਆਖਿਆਕਾਰੀ ਜਾਂ ਟੀਕਾਕਾਰੀ ਵਿਚ ਭੇਦ ਨਹੀਂ ਮੰਨਿਆ ਜਾਂਦਾ ਅਤੇ ਸਹਿਜੇ ਹੀ ਇਕ-ਦੂਜੇ ਦੀ ਜਗ੍ਹਾ 'ਤੇ ਵਰਤ ਲਿਆ ਜਾਂਦਾ ਹੈ। ਗਿਆਨੀ ਲਾਲ ਸਿੰਘ ਦਾ ਵੀ ਇਹੋ ਮੰਨਣਾ ਹੈ ਕਿ ਪੰਜਾਬੀ ਸਾਹਿਤ ਜਾਂ ਗੁਰਮਤਿ ਪਰੰਪਰਾ ਵਿਚ ਟੀਕਾ, ਵਿਆਖਿਆ ਜਾਂ ਭਾਸ਼ ਪਦਾਂ ਵਿਚ ਕੋਈ ਅੰਤਰ ਨਾ ਕਰਕੇ ਇਨ੍ਹਾਂ ਸਭ ਲਈ ਟੀਕਾ ਪਦ ਹੀ ਵਰਤ ਲਿਆ ਜਾਂਦਾ ਹੈ।[੬]

ਅਨੁਭਵੀ ਗਿਆਨ ਦੇ ਮੌਖਿਕ ਉਚਾਰਨ ਕਾਰਨ ਹੀ ਵਿਆਖਿਆ ਦਾ ਜਨਮ ਹੁੰਦਾ ਹੈ। ਵਿਆਖਿਆ ਦਾ ਭਾਵ ਪਾਠ ਦਾ ਸਿਰਫ਼ ਸ਼ਾਬਦਿਕ ਰੂਪ ਹੀ ਨਹੀਂ ਹੈ ਬਲਕਿ ਇਹ ਮੂਲ ਰਚਨਾ ਦੇ ਅਸਲ ਭਾਵ ਨੂੰ ਸਰਲਤਾ ਅਤੇ ਸਪੱਸ਼ਟਤਾ ਦੁਆਰਾ ਪੇਸ਼ ਕਰਨਾ ਹੁੰਦਾ ਹੈ।

ਡਾ. ਸਰਬਜਿੰਦਰ ਸਿੰਘ ਦੇ ਸ਼ਬਦਾਂ ਵਿਚ— "ਵਿਆਖਿਆਕਾਰੀ ਦਾ ਘੇਰਾ

ਬੇਹਦ ਵਿਸ਼ਾਲ ਹੁੰਦਾ ਹੈ ਅਤੇ ਇਹ ਮਹਿਜ਼ ਟੀਕੇ, ਕੋਸ਼ ਜਾਂ ਭਾਸ਼ ਤਕ ਹੀ ਸੀਮਿਤ ਨਹੀਂ ਹੁੰਦੀ ਸਗੋਂ ਧਰਮ ਗ੍ਰੰਥ ਨੂੰ ਸੰਬੋਧਿਤ ਸਾਹਿਤ ਦਾ ਹਰ ਹਿੱਸਾ ਵਿਆਖਿਆਕਾਰੀ ਦੇ ਘੇਰੇ ਵਿਚ ਹੀ ਹੁੰਦਾ ਹੈ।"[੭] ਵਿਆਖਿਆ ਦੀ ਲੋੜ ਦਾ ਮੁੱਖ ਕਾਰਨ ਜਗਿਆਸੂ ਦੀ ਸਮਝ ਜਾਂ ਬੌਧਿਕਤਾ ਦਾ ਉਸ ਪੱਧਰ ਦਾ ਨਾ ਹੋਣਾ ਹੈ, ਜਿਸ ਪੱਧਰ 'ਤੇ ਉਸ ਮੂਲ ਪਾਠ ਦੀ ਰਚਨਾ ਹੋਈ ਹੈ ਕਿਉਂਕਿ ਭਗਤ, ਗੁਰੂ ਜਾਂ ਭਗਤ ਜੋ ਮੂਲ ਪਾਠ ਦੀ ਰਚਨਾ ਕਰਦਾ ਹੈ, ਉਸ ਦੀ ਹਰੇਕ ਕ੍ਰਿਤ ਦਾ ਆਧਾਰ ਜਾਂ ਇਤਿਹਾਸ ਰੱਬ, God ਜਾਂ ਵਾਹਿਗੁਰੂ ਹੁੰਦਾ ਹੈ। ਅਜਿਹੀ ਰਚਨਾ ਜਾਂ ਗਿਆਨ ਨਿਰਾ ਬੁੱਧੀ ਆਸਰੇ ਨਹੀਂ ਹੁੰਦਾ ਬਲਕਿ ਇਸ ਦਾ ਧੁਰਾ ਦੈਵੀ ਜਾਂ ਰੱਬੀ ਅਨੁਭਵ ਹੁੰਦਾ ਹੈ। ਅਜਿਹੀ ਪ੍ਰਾਪਤੀ ਜਾਂ ਗਿਆਨ ਨੂੰ ਅਲੱਗ-ਅਲੱਗ ਪ੍ਰਸੰਗ ਵਿਚ ਇਲਹਾਮ, ਕੈਵਲਯ, ਰਿਵੀਲੀਸ਼ਨ ਆਦਿ ਦੇ ਤੌਰ 'ਤੇ ਜਾਣਿਆ ਜਾਂਦਾ ਹੈ। ਮੂਲ ਪਾਠ ਤੋਂ ਬਾਅਦ ਉਸ ਦੇ ਭਾਵ ਅਰਥਾਂ ਨੂੰ ਜਨ ਸਾਧਾਰਨ ਤਕ ਪਹੁੰਚਾਉਣ ਦੀ ਪਰਪਾਟੀ ਚਲਦੀ ਹੈ ਤਾਂ ਜੋ ਜਗਿਆਸੂ ਇਸ ਤੋਂ ਅਧਿਆਤਮਕ ਸੇਧ ਲੈ ਸਕੇ, ਨੂੰ ਵਿਆਖਿਆ ਕਿਹਾ ਜਾ ਸਕਦਾ ਹੈ। ਵਿਆਖਿਆ ਲਈ ਅਲੱਗ-ਅਲੱਗ ਸ਼ਬਦ ਵਰਤੇ ਜਾਂਦੇ ਹਨ: ਜਿਵੇਂ ਪੱਛਮ ਵਿਚ 'Bible' ਦੀ ਵਿਆਖਿਆ ਲਈ 'Exegesis' ਸ਼ਬਦ ਦੀ ਵਰਤੋਂ ਹੋਈ। ਜਿਸ ਦਾ ਸੰਬੰਧ 'Interpretation' ਜਾਂ 'Hermeneutics' ਨਾਲ ਹੈ। ਇਸਲਾਮ ਵਿਚ ਕੁਰਾਨ ਸ਼ਰੀਫ ਦੀ ਵਿਆਖਿਆ ਲਈ 'ਤਫਸੀਰ' ਦੀ ਵਰਤੋਂ ਅਤੇ ਪੁਰਾਣਾਂ ਲਈ 'ਭਾਸ਼ਯ' ਦੀ ਵਰਤੋਂ ਹੁੰਦੀ ਹੈ।[੮] ਅਸਲ ਵਿਚ ਵਿਆਖਿਆਕਾਰੀ ਦਾ ਉਦੇਸ਼ ਉਨ੍ਹਾਂ ਰਹੱਸਮਈ ਰਮਜ਼ਾਂ ਜਾਂ ਭਾਵਾਂ ਦਾ, ਜਿਨ੍ਹਾਂ ਦਾ ਅਹਿਸਾਸ ਖੁਦ ਰਹਿਬਰ ਨੇ ਕੀਤਾ ਹੁੰਦਾ ਹੈ, ਨੂੰ ਪ੍ਰਚਾਰਨਾ ਹੁੰਦਾ ਹੈ। ਇਸ ਲਈ ਮੂਲ ਸ਼ਬਦ ਦਾ ਵਿਸਥਾਰ ਕੀਤਾ ਜਾਂਦਾ ਹੈ, ਤਾਂ ਜੋ ਸਾਧਾਰਣ ਬੋਲੀ ਰਾਹੀਂ ਰਹੱਸਮਈ ਅਨੁਭਵ ਦੀ ਸੋਝੀ ਪੈ ਸਕੇ। ਵਿਆਖਿਆਕਾਰੀ ਜਾਂ ਵਿਆਖਿਆ ਲਈ ਅਲੱਗ-ਅਲੱਗ ਵਿਦਵਾਨਾਂ ਨੇ ਆਪਣੀ-ਆਪਣੀ ਬੁੱਧੀ ਅਨੁਸਾਰ ਅਲੱਗ-ਅਲੱਗ ਵਿਚਾਰ ਹੇਠ ਲਿਖੇ ਅਨੁਸਾਰ ਪੇਸ਼ ਕੀਤੇ ਹਨ:

ਡਾ. ਤਾਰਨ ਸਿੰਘ ਜੀ ਅਨੁਸਾਰ "ਵਿਆਖਿਆਕਾਰੀ ਉਹ ਸਿਰਜਨਾਤਮਕ ਕਲਾ ਹੈ ਜੋ ਕਿਸੇ ਅਨੁਭਵੀ ਸਾਹਿਤਕ ਕਿਰਤ ਦੇ ਵਿਚਾਰਾਂ, ਭਾਵਾਂ, ਭਾਵਨਾਵਾਂ ਨੂੰ ਸਪੱਸ਼ਟ ਕਰਨ ਦਾ ਯਤਨ ਕਰਦੀ ਹੈ।"[੯]

ਡਾ. ਬਲਬੀਰ ਸਿੰਘ (ਨੰਦਾ) ਵਿਆਖਿਆ ਪਦ ਨੂੰ ਸਪੱਸ਼ਟ ਕਰਦੇ ਫੁਰਮਾਉਂਦੇ ਹਨ ਕਿਸੇ ਔਖੇ, ਅਨੁਭਵੀ ਜਾਂ ਅਸਪੱਸ਼ਟ ਵਾਕ ਜਾਂ ਮੂਲ ਪਾਠ ਨੂੰ ਵਿਸਥਾਰ ਰੂਪ ਵਿਚ ਸੌਖੇ, ਸਰਲ ਅਤੇ ਸਪੱਸ਼ਟ ਸ਼ਬਦਾਂ ਰਾਹੀਂ ਪ੍ਰਗਟਾਉਣ ਦੀ ਵ੍ਰਿਤੀ ਨੂੰ ਵਿਆਖਿਆ ਦਾ ਦਰਜਾ ਦਿੱਤਾ ਜਾਂਦਾ ਹੈ।[੧੦]

ਡਾ. ਦਰਸ਼ਨ ਸਿੰਘ ਦੇ ਸ਼ਬਦਾਂ ਵਿਚ— "ਵਿਆਖਿਆ ਦਾ ਅਰਥ ਟੀਕਾ ਜਾਂ

ਸ਼ਾਬਦਿਕ ਅਰਥਾਂ ਵਿਚ ਪ੍ਰਗਟਾਵਾ ਨਹੀਂ ਸਗੋਂ ਇਹ ਮੂਲ ਅਨੁਭਵ ਦੇ ਮੂਲ ਸੰਦੇਸ਼ ਨੂੰ ਵਿਸਥਾਰ ਵਿਚ ਸਪੱਸ਼ਟਤਾ ਸਹਿਤ ਬਿਆਨ ਕਰਨ ਦਾ ਯਤਨ ਹੁੰਦਾ ਹੈ। ਵਿਆਖਿਆ ਦੇ ਇਨ੍ਹਾਂ ਅਰਥਾਂ ਨੂੰ ਪ੍ਰਵਾਨ ਕਰਨ ਨਾਲ ਇਹ ਗੱਲ ਵੀ ਸਪੱਸ਼ਟ ਹੋ ਜਾਂਦੀ ਹੈ ਕਿ ਧਰਮ ਦੇ ਖੇਤਰ ਵਿਚ ਮੂਲ ਤੇ ਵਿਆਖਿਆ ਦਾ ਰਿਸ਼ਤਾ ਧਾਰਮਿਕ ਅਨੁਭਵ ਤੇ ਉਸ ਦੀ ਵਿਅੰਜਨਾ ਦਾ ਹੀ ਰਿਸ਼ਤਾ ਹੁੰਦਾ ਹੈ।"[੧੧]

'ਮਾਨਕ ਹਿੰਦੀ ਕੋਸ਼' ਅਨੁਸਾਰ ਵਿਆਖਿਆ ਦਾ ਅਰਥ ਹੈ— "ਕਿਸੇ ਔਖੀ ਪੰਕਤੀ, ਵਾਕ ਜਾਂ ਵਿਸ਼ੇ ਨੂੰ ਸਰਲ ਜਾਂ ਸੌਖੇ ਰੂਪ ਵਿਚ ਸਮਝਣ ਲਈ ਕਹੀ ਜਾਣ ਵਾਲੀ ਗੱਲ ਜਾਂ ਕੀਤਾ ਜਾਣ ਵਾਲਾ ਵਿਵੇਚਨ। ਕਿਸੇ ਜਟਿਲ ਵਾਕ ਦੇ ਅਰਥ ਦਾ ਸਪੱਸ਼ਟੀਕਰਨ। ਕਿਸੇ ਵਾਕ, ਕਥਨ ਆਦਿ ਦਾ ਆਪਣੀ ਬੁੱਧੀ ਜਾਂ ਆਪਣੇ ਦ੍ਰਿਸ਼ਟੀਕੋਣ ਨਾਲ ਲਾਇਆ ਜਾਣ ਵਾਲਾ ਅਰਥ। ਕਿਸੇ ਵਿਸ਼ੇ ਦਾ ਕੁਝ ਵਿਸਤਾਰ ਨਾਲ ਕੀਤਾ ਜਾਣ ਵਾਲਾ ਵਰਣਨ।"[੧੨]

ਡਾ. ਗੁਰਮੇਲ ਸਿੰਘ ਵਿਆਖਿਆਕਾਰੀ ਦੀ ਪਰਿਭਾਸ਼ਾ ਦੇ ਨਾਲ-ਨਾਲ ਇਸ ਦਾ ਅਕਾਦਮਿਕਤਾ ਨਾਲ ਸੰਬੰਧ ਜੋੜਦੇ ਹਨ— "ਵਿਆਖਿਆਕਾਰੀ ਸੰਕਲਪ ਦੇ ਵਿਹਾਰਕ ਰੂਪ ਜਾਂ ਪ੍ਰਕਿਰਿਆ ਦਾ ਨਾਂ ਹੈ, ਭਾਵ ਇਸ ਦਾ ਸੰਬੰਧ ਵਿਹਾਰਕਤਾ ਨਾਲ ਹੈ। ਰੂਪ ਵਜੋਂ ਟੀਕੇ, ਭਾਸ਼, ਕੋਸ਼, ਥੀਸਿਸ, ਪਰਚੇ ਆਦਿ ਸਭ ਵਿਆਖਿਆਕਾਰੀ ਦੀ 'ਵਸਤ' ਹਨ। ਇਹ ਉਸ 'ਜਤਨ' ਦਾ ਵਿਹਾਰਕ ਰੂਪ ਤੇ ਨਾਂ ਹੈ, ਜਿਸ ਦੇ ਮੂਲ-ਪਾਠ ਦੇ 'ਭਾਵ' ਨੂੰ ਲੋਕਾਂ ਤਕ ਪਹੁੰਚਾਇਆ ਹੈ। ਇਸ ਵਿਚ ਦ੍ਰਿਸ਼ਟੀ, ਪਹੁੰਚ, ਵਿਹਾਰ, ਢੰਗ, ਜੁਗਤ, ਰੂਪ ਆਦਿ ਸਭ ਕੁਝ ਸ਼ਾਮਿਲ ਹੈ।"[੧੩] "ਇਹ ਵਿਚਾਰ ਸਰਵ-ਵਿਦਿਤ ਹੈ ਕਿ ਧਰਮ ਦੇ ਖੇਤਰ ਵਿਚ ਧਰਮ-ਗ੍ਰੰਥ ਤੋਂ ਬਾਅਦ ਉਸ ਦੀ ਵਿਆਖਿਆਕਾਰੀ, ਅਕਾਦਮਿਕ ਅਧਿਐਨ ਦੀ ਦ੍ਰਿਸ਼ਟੀ ਤੋਂ ਕੇਂਦਰੀ ਥਾਂ ਉਤੇ ਹੁੰਦੀ ਹੈ ਅਤੇ ਧਰਮ ਦੇ ਪਾਸਾਰ ਤੇ ਅਕਾਦਮਿਕ ਅਮੀਰੀ ਦਾ ਅੰਦਾਜ਼ਾ ਉਸ ਦੇ ਵਿਆਖਿਆਤਮਕ ਜਤਨਾਂ ਤੋਂ ਹੀ ਲਗਾਇਆ ਜਾਂਦਾ ਹੈ।"[੧੪]

ਦੇਵਿੰਦਰ ਸਿੰਘ ਵਿਦਿਆਰਥੀ, ਮਹਾਰਿਸ਼ੀ ਪਤੰਜਲੀ ਦੇ ਹਵਾਲੇ ਨਾਲ ਵਿਆਖਿਆ ਦੀ ਪਰਿਭਾਸ਼ਾ ਪ੍ਰਗਟਾਉਂਦੇ ਹਨ "ਜਿਸ ਸੂਤ੍ਰ ਵਿਚ ਉਦਾਹਰਨ; ਪ੍ਰਤਿ ਉਦਾਹਰਨ, ਵਾਕ ਵਿੱਚੋਂ ਉਪਜਦੇ ਅਰਥ ਦਾ ਕਥਨ, ਇਹ ਤਿੰਨ ਗੱਲਾਂ ਹੋਣ ਉਹ ਵਿਆਖਿਆ ਹੈ।"[੧੫]

ਡਾ. ਜਗਬੀਰ ਸਿੰਘ ਅਤੇ ਡਾ. ਗੁਰਮੇਲ ਸਿੰਘ ਵਿਆਖਿਆ ਨੂੰ ਪਾਠ ਤੋਂ ਉਪਰੰਤ ਦੂਜਾ ਦਰਜਾ ਪ੍ਰਦਾਨ ਕਰਦੇ ਲਿਖਦੇ ਹਨ— "ਪਾਠ ਤੋਂ ਬਾਅਦ ਵਿਆਖਿਆ ਦੇ ਸੰਕਲਪ ਬਾਰੇ ਗੱਲ ਕੀਤੀ ਜਾ ਸਕਦੀ ਹੈ। ਵਿਆਖਿਆ ਦਾ ਕੋਸ਼-ਅਰਥ ਹੈ ਕਿਸੇ ਵਸਤੂ ਜਾਂ ਵਰਤਾਰੇ ਦਾ ਅਰਥ ਸਪੱਸ਼ਟ ਕਰਨ। ਮੁੱਢਲੇ ਤੌਰ 'ਤੇ ਇਹ ਪਾਠ ਨਾਲ ਸੰਬੰਧਿਤ ਸੰਕਲਪ ਹੈ। ਕਿਸੇ ਲਿਖਤੀ ਜਾਂ ਮੌਖਿਕ ਪਾਠ ਦੇ ਅਰਥਾਂ ਨੂੰ

ਸਥਾਪਿਤ ਕਰਨ ਜਾਂ ਸਪੱਸ਼ਟ ਕਰਨ ਦਾ ਕਾਰਜ ਵਿਆਖਿਆ ਦੇ ਅੰਤਰਗਤ ਆਉਂਦਾ ਹੈ। ਇਸ ਤੋਂ ਪ੍ਰਤੀਤ ਹੁੰਦਾ ਹੈ ਕਿ ਵਿਆਖਿਆ ਤੋਂ ਪਹਿਲਾਂ ਪਾਠ ਦੀ ਹੋਂਦ ਜ਼ਰੂਰੀ ਹੈ। ਜੇ ਪਾਠ ਹੋਵੇਗਾ ਤਾਂ ਵਿਆਖਿਆ ਹੋਵੇਗੀ ਅਰਥਾਤ ਪਾਠ ਨੂੰ ਪਹਿਲਾ ਅਤੇ ਵਿਆਖਿਆ ਨੂੰ ਦੂਜੈਲਾ ਸਥਾਨ ਮਿਲਣਾ ਚਾਹੀਦਾ ਹੈ।"[੧੬] ਧਰਮ ਗ੍ਰੰਥ ਦੇ ਮੂਲ ਪਾਠ (text) ਤੋਂ ਬਾਅਦ ਦੂਜੇ ਦਰਜੇ ਦਾ ਉਹ ਕੋਈ ਵੀ 'ਜਤਨ' ਹੈ ਜਿਹੜਾ 'ਮੂਲ' ਦੇ 'ਭਾਵ' ਨੂੰ ਸਰਲਤਾ ਸਹਿਤ ਲੋਕ-ਸਮਝ ਦੇ ਪਧਰ ਉਤੇ ਹਰੇਕ ਸਮਕਾਲ ਤਕ ਲੈ ਕੇ ਜਾਂਦਾ ਹੈ। ਦੂਜੇ ਸ਼ਬਦਾਂ ਵਿਚ ਇਹ ਇਕ ਸੰਕਲਪ ਹੈ ਤੇ 'ਮੂਲ' ਦੇ 'ਭਾਵ' ਨੂੰ ਲੋਕਾਂ ਤਕ ਲੈ ਕੇ ਜਾ ਰਹੇ 'ਜਤਨ' ਨੂੰ ਸੰਕੇਤਕ ਹੈ। ਇਸ ਵਿਚ ਕੋਈ ਦ੍ਰਿਸ਼ਟੀ ਜਾਂ ਵਿਹਾਰ ਦੀ ਸਿੱਧੀ ਸ਼ਮੂਲੀਅਤ ਨਹੀਂ, ਇਹ ਅਮੂਰਤ ਤੇ ਧਰਮ-ਗ੍ਰੰਥਾਂ ਆਧਾਰਿਤ ਉੱਸਰੇ ਹਰੇਕ ਕਿਸਮ ਦੇ ਵਿਸ਼ਾਲ ਸਾਹਿਤ ਦੇ ਸਮੁਚ/ਕੁਲ ਰੂਪਾਂ ਨੂੰ ਸੰਬੋਧਿਤ ਹੈ।[੧੭]

ਭਾਰਤੀ ਧਰਮ-ਦਰਸ਼ਨ ਦੇ ਇਤਿਹਾਸ ਵਿਚ ਵਿਆਖਿਆਕਾਰੀ ਦਾ ਵਿਕਾਸ ਕਿਸੇ ਪ੍ਰਾਪਤ ਟੈਕਸਟ ਦੀ ਅਰਥ-ਸਾਰਥਕਤਾ ਨੂੰ ਸਪੱਸ਼ਟ ਕਰਨ ਦੇ ਉਪਰਾਲੇ ਵਜੋਂ ਹੋਇਆ ਹੈ। ਇਹ ਕਿਸੇ ਅਨੁਭਵ-ਆਧਾਰੀ ਸਿਰਜਨਾਤਮਕ ਰਚਨਾ ਜਾਂ ਬੌਧਿਕ ਚਿੰਤਨ ਨਾਲ ਸੰਬੰਧਿਤ ਰਚਨਾ ਦੇ ਗੁੱਝੇ ਅਰਥਾਂ ਨੂੰ ਸਪੱਸ਼ਟ ਕਰਨ ਲਈ ਉਸ ਦੀ ਟਿੱਪਣੀ ਸਹਿਤ ਵਿਆਖਿਆ ਵੀ ਮੰਨੀ ਜਾ ਸਕਦੀ ਹੈ।[੧੮] ਡਾ. ਜਗਬੀਰ ਸਿੰਘ ਭਾਰਤੀ ਵਿਆਖਿਆਕਾਰੀ ਦਾ ਆਰੰਭ ਵੈਦਿਕ ਸਾਹਿਤ ਦੀ ਵਿਆਖਿਆ ਤੋਂ ਮੰਨਦੇ ਹੋਏ ਇਸ ਨੂੰ ਦੋ ਭਾਗਾਂ ਵਿਚ ਵੰਡਣ ਦੇ ਨਾਲ-ਨਾਲ ਇਸ ਦੇ ਤਿੰਨ ਪ੍ਰਮੁੱਖ ਕਾਰਜਾਂ ਦਾ ਵੇਰਵਾ ਪ੍ਰਦਾਨ ਕਰਦੇ ਹਨ : (ੳ) ਸ਼ਾਸਤਰੀ ਅਤੇ (ਅ) ਲੌਕਿਕ। ਸ਼ਾਸਤਰੀ ਵਰਗ ਦਾ ਸੰਬੰਧ ਕਥਾ, ਬਿਰਤਾਂਤਕ ਵਿਚਾਰਾਂ ਜਾਂ ਸਾਹਿਤਕ ਪਾਠਾਂ ਦੇ ਵਿਸ਼ਿਆਂ ਨਾਲ ਹੈ। ਤਿੰਨ ਮੁੱਖ ਕਾਰਜ : ਜਿਸ ਵਿਚ ਪਹਿਲਾ ਅਰਥਾਂ ਨੂੰ ਨਿਸ਼ਚਿਤ ਕਰਨਾ, ਦੂਸਰਾ ਅਰਥਾਂ ਸੰਬੰਧੀ ਪ੍ਰਸੰਗਿਕਤਾ ਪੈਦਾ ਕਰਨਾ ਅਤੇ ਤੀਜਾ ਕਿਸੇ ਵਿਸ਼ਵਾਸ ਆਦਿ ਦੇ ਤਾਰਕਿਕ ਪੱਖ ਨੂੰ ਨਿਯੋਜਿਤ ਕਰਨਾ।[੧੯]

ਵਿਆਖਿਆ ਸ਼ਬਦ ਅਤੇ ਧਾਰਮਿਕ ਰਚਨਾ ਦੀ ਵਿਆਖਿਆ ਦਾ ਅਰੰਭ ਪ੍ਰਮੁੱਖ ਤੌਰ 'ਤੇ ਪੱਛਮ ਵਿਚ 'Bible' ਦੀ ਵਿਆਖਿਆ ਤੋਂ ਮੰਨਿਆ ਜਾਂਦਾ ਹੈ ਅਤੇ ਇਸ ਲਈ ਪ੍ਰਮੁੱਖ ਰੂਪ ਵਿਚ ਦੋ ਸ਼ਬਦਾਂ 'Exegesis' ਅਤੇ 'Hermeneutics' ਦੀ ਵਰਤੋਂ ਹੋਈ। ਆਮ ਤੌਰ 'ਤੇ ਇਨ੍ਹਾਂ ਸ਼ਬਦਾਂ ਦਾ ਸੰਬੰਧ ਡਿਕਸ਼ਨਰੀਆਂ ਵਿਚ ਈਸਾਈਆਂ ਦੇ ਧਾਰਮਿਕ ਗ੍ਰੰਥ 'ਬਾਈਬਲ' ਨਾਲ ਜੁੜਿਆ ਪ੍ਰਾਪਤ ਹੁੰਦਾ ਹੈ।[੨੦]

ਡਾ. ਸਤਵਿੰਦਰ ਸਿੰਘ 'ਵਿਆਖਿਆ' ਨੂੰ ੪ ਨੁਕਤਿਆਂ ਵਿਚ ਬੰਨ੍ਹ ਕੇ ਆਪਣੇ ਵਿਚਾਰ ਪੇਸ਼ ਕਰਦੇ ਹਨ। ਜਿਵੇਂ, ਵਿਆਖਿਆ ਦੀਆਂ ਇਕ ਤੋਂ ਜ਼ਿਆਦਾ ਪਰਤਾਂ ਹੋ ਸਕਦੀਆਂ ਹਨ ਅਤੇ ਵਿਆਖਿਆ ਦਾ ਸੰਬੰਧ ਇੱਕੋ ਪੱਖ ਨਾਲ ਨਹੀਂ ਹੈ। ਇਕ ਪਰਤ

ਵਿਚ ਕਿਸੇ ਰਚਨਾ ਦੇ ਗੁੱਝੇ ਸ਼ਬਦਾਂ ਨੂੰ ਸਰਲ ਭਾਸ਼ਾ ਵਿਚ ਬਿਆਨ ਕਰਕੇ ਆਮ ਲੋਕਾਂ ਲਈ ਵਿਸਥਾਰਿਆ ਜਾਂਦਾ ਹੈ। ਦੂਸਰੀ ਪਰਤ ਅਧੀਨ ਡੂੰਘੇ ਭਾਵਾਂ ਨੂੰ ਲੋੜਵੰਦਾਂ ਵਾਸਤੇ ਭਾਵ-ਅਰਥ ਦਿੱਤੇ ਜਾਣ ਦਾ ਉੱਦਮ ਕੀਤਾ ਜਾਂਦਾ ਹੈ। ਤੀਜੀ ਪਰਤ ਵਿਚ ਕਿਸੇ ਹੋਰ ਦੀ ਸੋਝੀ ਜਾਂ ਸੰਕਲਪ ਨੂੰ ਆਮ ਸ਼ਬਦਾਂ ਵਿਚ ਪ੍ਰਗਟਾਇਆ ਜਾਂਦਾ ਹੈ। ਅਖੀਰਲੀ ਪਰਤ ਵਿਆਖਿਆ ਦੀ ਸ਼ੈਲੀ ਨਾਲ ਸੰਬੰਧਿਤ ਹੈ ਅਤੇ ਇਸ ਵਿਚ ਵਿਆਖਿਆ ਦੀਆਂ ਪਰਤਾਂ ਵੀ ਮਿਲ ਜਾਂਦੀਆਂ ਹਨ।[੨੧]

ਵਿਆਖਿਆਕਾਰੀ ਨੂੰ ਵੱਖ-ਵੱਖ ਧਾਰਮਿਕ ਪ੍ਰਣਾਲੀਆਂ ਜਾਂ ਪਰੰਪਰਾਵਾਂ ਅੰਤਰਗਤ ਵੱਖ-ਵੱਖ ਨਾਵਾਂ ਨਾਲ ਜਾਣਿਆ ਅਤੇ ਲਿਖਿਆ ਜਾਂਦਾ ਹੈ। ਜਿਵੇਂ 'ਕੁਰਾਨ ਸ਼ਰੀਫ' ਦੀ ਟੀਕਾਕਾਰੀ ਨੂੰ ਅਰਬੀ ਜਾਂ ਫਾਰਸੀ ਵਿਚ 'ਤਫਸੀਰ' ਕਿਹਾ ਜਾਂਦਾ ਹੈ ਅਤੇ ਬਾਈਬਲ ਦੀ ਵਿਆਖਿਆ ਨੂੰ 'ਇਕਸਿਜੀਸਿਸ' ਕਿਹਾ ਜਾਂਦਾ ਹੈ। ਪੁਰਾਣਾਂ ਦੀ ਵਿਆਖਿਆ ਲਈ ਭਾਰਤੀ ਧਾਰਮਿਕ ਪਰੰਪਰਾ ਵਿਚ ਵਰਤਿਆ ਜਾਂਦਾ ਸ਼ਬਦ 'ਭਾਸ਼ਯ' ਆਮ ਤੌਰ 'ਤੇ ਪਰਚਲਤ ਅਤੇ ਪਰਵਾਨਤ ਹੈ। ਭਾਵੇਂ ਇਨ੍ਹਾਂ ਸਭ ਸ਼ਬਦਾਂ ਦੇ ਅਰਥ-ਭਾਵ ਵਿਚ ਥੋੜ੍ਹਾ-ਥੋੜ੍ਹਾ ਵੱਖਰੇਵਾਂ ਜ਼ਰੂਰ ਹੈ ਪਰੰਤੂ ਪ੍ਰਮੁੱਖ ਤੌਰ 'ਤੇ ਇਹ ਸਾਰੇ ਦੇ ਸਾਰੇ ਧਰਮ ਗ੍ਰੰਥਾਂ ਦੀ ਦੁਰਬੋਧਤਾ ਅਤੇ ਜਟਿਲਤਾ ਨੂੰ ਸਰਲ ਅਤੇ ਸਪੱਸ਼ਟ ਕਰਨ ਦੀ ਕਿਰਿਆ ਲਈ ਹੀ ਵਰਤੇ ਜਾਂਦੇ ਰਹੇ ਹਨ ਅਤੇ ਅੱਜ ਵੀ ਵਰਤੇ ਜਾ ਰਹੇ ਹਨ।"[੨੨] ਸਪੱਸ਼ਟ ਹੈ ਵਿਆਖਿਆਕਾਰੀ ਇਕ ਮਹੱਤਵਪੂਰਨ ਪ੍ਰਣਾਲੀ ਹੈ ਜਿਸ ਰਾਹੀਂ ਧਰਮ ਗ੍ਰੰਥ ਤਕ ਵਿਦਵਾਨ ਅਤੇ ਆਮ ਲੋਕ ਪਹੁੰਚ ਸਕਣ ਦੇ ਸਮਰਥ ਹੋ ਜਾਂਦੇ ਹਨ ਅਤੇ ਇਸ ਤਰ੍ਹਾਂ ਉਸ ਜਟਿਲਤਾ (complexity) ਅਤੇ ਦੁਰਬੋਧਤਾ (inaccessibility) ਦੀ ਸਮੱਸਿਆ ਨੂੰ ਹੱਲ ਕਰ ਲਿਆ ਜਾਂਦਾ ਹੈ।

**ਹਵਾਲੇ :**


੧. ਡਾ. ਗੁਰਨਾਮ ਕੌਰ (ਸੰਪਾ.), *ਉਦਾਸੀ ਪਰੰਪਰਾ ਦਾ ਅਕਾਦਮਿਕ ਪਰਿਪੇਖ*, ਬਲਬੀਰ ਸਿੰਘ ਨੰਦਾ, 'ਗੁਰਬਾਣੀ ਦੀ ਵਿਆਖਿਆ : *ਉਦਾਸੀਆਂ ਦਾ ਯੋਗਦਾਨ*', ਪੰਨਾ ੩੯

੨. ਦਰਸ਼ਨ ਸਿੰਘ (ਡਾ.), *ਭਾਈ ਗੁਰਦਾਸ ਸਿੱਖੀ ਦੇ ਪਹਿਲੇ ਵਿਆਖਿਆਕਾਰ*, ਪੰਨਾ ੯੯

੩. ਅਮਰਜੀਤ ਸਿੰਘ ਢਿੱਲੋਂ (ਸੰਪਾ.), *ਟੀਕਾਕਾਰੀ, ਇਤਿਹਾਸਕਾਰੀ ਤੇ ਪੱਤਰਕਾਰੀ-ਕੁੱਝ ਦ੍ਰਿਸ਼ਟੀਕੋਣ*, ਪਿਆਰ ਸਿੰਘ (ਡਾ.), 'ਟੀਕਾਕਾਰੀ: ਸਿਧਾਂਤਕ ਵਿਸ਼ਲੇਸ਼ਣ', ਪੰਨਾ ੯੮

੪. ਓਹੀ, ਪੰਨਾ ੯੭

੫. ਡਾ. ਬਲਵੰਤ ਸਿੰਘ (ਢਿੱਲੋਂ) (ਸੰਪਾ.), *ਗੁਰਬਾਣੀ: ਵਿਆਖਿਆ ਅਤੇ ਵਿਆਖਿਆ-ਸ਼ਾਸਤਰ*, ਜਸਬੀਰ ਸਿੰਘ (ਡਾ.), *'ਗੁਰਬਾਣੀ ਵਿਆਖਿਆ: ਸਰੂਪ ਤੇ ਸੰਦਰਭ'*, ਪੰਨੇ ੫੪-੫੫

੬. ਡਾ. ਰਤਨ ਸਿੰਘ ਜੱਗੀ (ਸੰਪਾ.), *ਗੁਰਬਾਣੀ ਟੀਕੇ : ਆਨੰਦਘਣ*, 'ਦੋ ਸ਼ਬਦ'

੭. ਡਾ. ਸਰਬਜਿੰਦਰ ਸਿੰਘ (ਸੰਪਾ.), *ਵਿਆਖਿਆ ਸ਼ਾਸਤਰ ਅਤੇ ਵਿਆਖਿਆਕਾਰੀ* 'ਵਿਸ਼ੇਸ਼ ਅੰਕ',

'ਸੰਪਾਦਕੀ ਸ਼ਬਦ', ਪੰਨਾ viii

੮. ਗੁਰਨੇਕ ਸਿੰਘ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ (ਵਿਆਖਿਆ ਤੇ ਸੰਦੇਸ਼)*, ਪੰਨਾ ੧

੯. ਤਾਰਨ ਸਿੰਘ (ਡਾ.), *ਗੁਰਬਾਣੀ ਦੀਆਂ ਵਿਆਖਿਆ ਪ੍ਰਣਾਲੀਆਂ*, ਪੰਨਾ ੧

੧੦. ਡਾ. ਗੁਰਚਰਨ ਸਿੰਘ (ਸੰਪਾ.), *ਆਲੋਚਨਾ, ਬਲਬੀਰ ਸਿੰਘ (ਨੰਦਾ) (ਡਾ.)*, 'ਭਾਰਤੀ ਟੀਕਾਕਾਰੀ ਦੇ ਵਿਭਿੰਨ ਸਰੂਪ ਇਕ ਅਧਿਐਨ, ਪੰਨਾ ੧੧੧

੧੧. ਡਾ. ਬਲਵੰਤ ਸਿੰਘ (ਢਿੱਲੋਂ) (ਸੰਪਾ.), ਗੁਰਬਾਣੀ: *ਵਿਆਖਿਆ ਅਤੇ ਵਿਆਖਿਆ ਸ਼ਾਸਤਰ*, ਦਰਸ਼ਨ ਸਿੰਘ (ਡਾ.), *'ਵਿਆਖਿਆ ਤੇ ਵਿਆਖਿਕਾਰ'*, ਪੰਨਾ ੧੪

੧੨. ਰਾਮ ਚੰਦ੍ਰ ਵਰਮਾ (ਸੰਪਾ.), *ਮਾਨਕ ਹਿੰਦੀ ਕੋਸ਼*, ਪੰਜਵਾਂ ਖੰਡ, ਪੰਨਾ ੧੨੧

੧੩. ਗੁਰਮੇਲ ਸਿੰਘ (ਡਾ.), *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ (ਇਤਿਹਾਸ ਅਤੇ ਮੁਲਾਂਕਣ)*, ਪੰਨਾ ੨੩

੧੪. ਗੁਰਮੇਲ ਸਿੰਘ (ਡਾ.), *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ (ਇਤਿਹਾਸ ਅਤੇ ਮੁਲਾਂਕਣ)*, 'ਭੂਮਿਕਾ', ਪੰਨਾ x

੧੫. ਅਮਰਜੀਤ ਸਿੰਘ (ਸੰਪਾ.), *ਟੀਕਾਕਾਰੀ, ਇਤਿਹਾਸਕਾਰੀ ਤੇ ਪੱਤਰਕਾਰੀ-ਕੁੱਝ ਦ੍ਰਿਸ਼ਟੀਕੋਣ*, ਦੇਵਿੰਦਰ ਸਿੰਘ ਵਿਦਿਆਰਥੀ, 'ਸੰਸਕ੍ਰਿਤ ਗ੍ਰੰਥਾਂ ਦੇ ਪੰਜਾਬੀ ਵਿਚ ਟੀਕੇ', ਪੰਨੇ ੧੪੮-੧੪੯

੧੬. ਡਾ. ਬਲਵੰਤ ਸਿੰਘ (ਢਿੱਲੋਂ) (ਸੰਪਾ.), *ਗੁਰਬਾਣੀ : ਵਿਆਖਿਆ ਅਤੇ ਵਿਆਖਿਆ-ਸ਼ਾਸਤਰ*, ਜਗਬੀਰ ਸਿੰਘ (ਡਾ.), *'ਗੁਰਬਾਣੀ ਦਾ ਵਿਆਖਿਆ-ਸ਼ਾਸਤਰ: ਭਾਰਤੀ ਪਰੰਪਰਾ ਤੇ ਸੰਦਰਭ'*, ਪੰਨਾ ੨੮

੧੭. ਗੁਰਮੇਲ ਸਿੰਘ (ਡਾ.), *ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ (ਇਤਿਹਾਸ ਅਤੇ ਮੁਲਾਂਕਣ)*, ਪੰਨਾ ੨੩

੧੮. ਜਗਬੀਰ ਸਿੰਘ (ਡਾ.), *ਗੁਰਬਾਣੀ: ਵਿਸ਼ਵ-ਦ੍ਰਿਸ਼ਟੀ ਤੇ ਵਿਚਾਰਧਾਰਾ*, ਪੰਨਾ ੮੫

੧੯. ਡਾ. ਬਲਵੰਤ ਸਿੰਘ (ਢਿੱਲੋਂ) (ਸੰਪਾ.), *ਗੁਰਬਾਣੀ : ਵਿਆਖਿਆ ਅਤੇ ਵਿਆਖਿਆ-ਸ਼ਾਸਤਰ*, ਜਗਬੀਰ ਸਿੰਘ (ਡਾ.), *'ਗੁਰਬਾਣੀ ਦਾ ਵਿਆਖਿਆ-ਸ਼ਾਸਤਰ: ਭਾਰਤੀ ਪਰੰਪਰਾ ਤੇ ਸੰਦਰਭ'*, ਪੰਨੇ ੩੧-੩੨

੨੦. ਅਜੈਪਾਲ ਸਿੰਘ (ਡਾ.), *ਗਿਆਨੀ ਹਰਿਬੰਸ ਸਿੰਘ ਨਿਰਣੈਕਾਰ ਦੀ ਗੁਰਬਾਣੀ ਵਿਆਖਿਆਕਾਰੀ*, ਪੰਨਾ ੧੫

੨੧. ਡਾ. ਸਰਬਜਿੰਦਰ ਸਿੰਘ (ਸੰਪਾ.), *ਵਿਆਖਿਆ-ਸ਼ਾਸਤਰ ਅਤੇ ਵਿਆਖਿਆਕਾਰੀ* 'ਵਿਸ਼ੇਸ਼ ਅੰਕ', ਸਤਵਿੰਦਰ ਸਿੰਘ (ਡਾ.), *'ਵਿਆਖਿਆ-ਸ਼ਾਸਤਰ ਅਤੇ ਸਿੱਖ ਵਿਆਖਿਆ-ਸ਼ਾਸਤਰ'*, ਪੰਨਾ ੯੯

੨੨. ਗੁਰਨੇਕ ਸਿੰਘ (ਡਾ.), *ਸ੍ਰੀ ਗੁਰੂ ਗ੍ਰੰਥ ਸਾਹਿਬ ਵਿਆਖਿਆ ਤੇ ਸੰਦੇਸ਼*, ਪੰਨਾ ੧ ■

*ਜੁਲਾਈ ੨੦੨੨ ਦਾ ਬਾਕੀ:*

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੀ ਅੱਠ ਪਹਿਰੀ ਮਰਯਾਦਾ

*-ਸ. ਮੋਹਨ ਸਿੰਘ ਉਰਲਾਣਾ**

**ਸੁਖਮਨੀ ਸਾਹਿਬ ਦਾ ਪਹਿਲਾ ਪਾਠ:-** ਦਰਸ਼ਨੀ ਡਿਉੜੀ ਦੇ ਸਾਹਮਣੇ ਬੈਠ ਕੇ ਸੰਗਤ ਬੜੇ ਪ੍ਰੇਮ ਨਾਲ ਸੁਖਮਨੀ ਸਾਹਿਬ ਦਾ ਪਾਠ ਕਰਦੀ ਹੈ।

**ਤਿੰਨ ਪਹਿਰੇ ਦੇ ਇਸ਼ਨਾਨ ਦੀ ਸੇਵਾ :-** ਤਿੰਨ ਪਹਿਰੇ ਦੇ ਇਸ਼ਨਾਨ ਦੀ ਸੇਵਾ ਵਿਚ ਸ਼ਾਮਲ ਹੋਣ ਲਈ ਦੂਜੇ ਜਥੇ ਦੇ ਸਿੰਘ ਅਤੇ ਹੋਰ ਅੰਮ੍ਰਿਤਧਾਰੀ ਗੁਰਮੁਖ ਪਿਆਰੇ ਸਮੇਂ ਸਿਰ ਦਰਸ਼ਨੀ ਡਿਉੜੀ ਅੱਗੇ ਪਹੁੰਚ ਜਾਂਦੇ ਹਨ ਅਤੇ ਚੋਬਦਾਰ ਜੀ ਦਰਸ਼ਨੀ ਡਿਉੜੀ ਦੇ ਕਿਵਾੜ ਦੀ ਬਾਰੀ ਰਾਹੀਂ ਸਾਰਿਆਂ ਨੂੰ ਅੰਦਰ ਭੇਜਦੇ ਹਨ। ਇਸ ਦੇ ਨਾਲ ਹੀ ਦੋਵੇਂ ਫਰਾਸ਼ ਵੀ ਅੰਦਰ ਪਹੁੰਚ ਜਾਂਦੇ ਹਨ। ਗੁਰੂ-ਦਰਬਾਰ ਦੇ ਚਾਰੇ ਕਿਵਾੜ ਖੋਲ੍ਹ ਕੇ ਅੰਦਰੋਂ 'ਤੇ ਬਾਹਰੋਂ ਸਾਰੇ ਜੰਗਲੇ ਹਟਾ ਕੇ ਬਾਹਰ ਖੜ੍ਹੇ ਕੀਤੇ ਜਾਂਦੇ ਹਨ। ਇਸ਼ਨਾਨ ਵਾਸਤੇ ਦੁੱਧ ਅਤੇ ਅੰਮ੍ਰਿਤ ਜਲ ਦੀਆਂ ਬਾਲਟੀਆਂ 'ਹਰਿ ਕੀ ਪਉੜੀ' ਤੋਂ ਭਰ ਕੇ ਦਰਬਾਰ ਵਿਚ ਰੱਖੀਆਂ ਜਾਂਦੀਆਂ ਹਨ।

**ਦੂਜੀ ਅਰਦਾਸ:-** ਫਰਾਸ਼ ਜੀ ਇਸ਼ਨਾਨ ਦੀ ਸੇਵਾ ਪ੍ਰਾਰੰਭ ਕਰਵਾਉਣ ਲਈ ਅਰਦਾਸ ਕਰਦੇ ਹਨ।

**ਇਸ਼ਨਾਨ:-** ਸਭ ਤੋਂ ਪਹਿਲਾਂ ਸੁਨਹਿਰੀ ਜੰਗਲੇ ਦੇ ਅੰਦਰਲੇ ਹਿੱਸੇ ਦਾ ਇਸ਼ਨਾਨ ਦੁੱਧ ਨਾਲ ਕਰਾ ਕੇ ਉੱਪਰੋਂ ਅੰਮ੍ਰਿਤ ਜਲ ਨਾਲ ਕਰਵਾਇਆ ਜਾਂਦਾ ਹੈ। ਉਪਰੰਤ ਹਰਿਮੰਦਰ ਸਾਹਿਬ ਦੇ ਬਾਕੀ ਦੇ ਅੰਦਰਲੇ ਹਿੱਸੇ ਤੇ ਸੰਗਮਰਮਰ ਦੀਆਂ ਕੰਧਾਂ ਦਾ ਇਸ਼ਨਾਨ ਵੀ ਕਰਵਾਇਆ ਜਾਂਦਾ ਹੈ। ਫਿਰ ਗੁਰੂ-ਦਰਬਾਰ ਦੀਆਂ ਬਾਹਰਲੀਆਂ ਕੰਧਾਂ, ਪਰਕਰਮਾ ਅਤੇ ਪੁਲ਼ ਦਾ ਇਸ਼ਨਾਨ ਕਰਵਾ ਦਿੱਤਾ ਜਾਂਦਾ ਹੈ। ਲੱਕੜੀ ਦੇ ਸਟੂਲਾਂ ਆਦਿਕ ਦਾ ਇਸ਼ਨਾਨ ਵੀ ਕਰਵਾਇਆ ਜਾਂਦਾ ਹੈ। ਕੜਾਹ ਪ੍ਰਸ਼ਾਦ ਦੇ ਬਰਤਨ ਵੀ ਸਾਫ਼ ਕੀਤੇ ਜਾਂਦੇ ਹਨ। ਫਿਰ ਫਰਸ਼ ਅਤੇ ਕੰਧਾਂ ਨੂੰ ਅੰਦਰੋਂ ਅਤੇ ਬਾਹਰੋਂ ਤੋਲੀਏ ਵਰਤ ਕੇ ਖੁਸ਼ਕ ਕੀਤਾ ਜਾਂਦਾ ਹੈ। ਤੋਲੀਏ ਪ੍ਰਕਾਸ਼ ਸਥਾਨ ਲਈ ਵੱਖਰੇ, ਬਾਕੀ ਦੇ ਅੰਦਰ ਵਾਲੇ ਥਾਂ ਲਈ ਵੱਖਰੇ ਅਤੇ ਪਰਕਰਮਾ ਤੇ ਪੁਲ਼ ਲਈ ਵੱਖਰੇ ਵਰਤੇ ਜਾਂਦੇ ਹਨ।

ਇਸ ਉਪਰੰਤ ਅੰਦਰੂਨੀ ਤੇ ਬਹਿਰੂਨੀ ਸਾਰੇ ਜੰਗਲੇ ਆਪੋ-ਆਪਣੀ ਜਗ੍ਹਾ 'ਤੇ ਲਗਾ ਦਿੱਤੇ ਜਾਂਦੇ ਹਨ।

**ਵਿਛਾਈ ਦੀ ਸੇਵਾ :-** ਫਿਰ ਵਿਛਾਈ ਦੀ ਸੇਵਾ ਅਰੰਭ ਹੋ ਜਾਂਦੀ ਹੈ, ਜੋ ਪ੍ਰਕਾਸ਼ ਸਥਾਨ, ਗੁਰੂ-ਦਰਬਾਰ ਦੇ ਬਾਕੀ ਦੇ ਹਿੱਸੇ ਅਤੇ ਬਾਹਰ ਦੀ ਕੀਤੀ ਜਾਂਦੀ ਹੈ।

**ਸਿੰਘਾਸਣ ਦੀ ਵਿਛਾਈ :-** ਸੁਨਹਿਰੀ ਜੰਗਲੇ ਦੇ ਅੰਦਰ ਵੱਡਾ ਗਲੀਚਾ ਉਸ ਉੱਤੇ ਉਸ ਤੋਂ ਵੱਡੀ ਚਿੱਟੀ ਚਾਦਰ ਵਿਛਾ ਕੇ ਤੇ ਗਲੀਚਾ ਚੌਹਾਂ ਪਾਸਿਆਂ ਤੋਂ ਚੁੱਕ ਕੇ, ਚਾਦਰ ਦਾ

*#ਐਲ ੬/੯੦੫, ਗਲੀ ਨੰ:੩/੪ ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੬; ਮੋ: +੯੧੯੭੭੯੬੦੮੦੫੦

ਵਧਵਾਂ ਹਿੱਸਾ ਉਸ ਦੇ ਥੱਲੇ ਦੇ ਕੇ, ਚਾਦਰ ਦੀਆਂ ਤਹਿਆਂ ਨੂੰ ਸਹੀ ਤਰੀਕੇ ਨਾਲ ਮੋੜ ਕੇ ਤੇ ਥੱਲੇ ਦੇ ਕੇ ਸਿੱਧਾ ਕਰ ਕੇ ਵਿਛਾ ਦਿੱਤਾ ਜਾਂਦਾ ਹੈ।

ਉਸ ਉੱਪਰ ਸਿੰਘਾਸਣ ਵਾਲੀ ਜਗ੍ਹਾ ਉੱਤੇ ਛੋਟਾ ਗਲੀਚਾ ਅਤੇ ਉਸ ਉੱਪਰ ਰੇਸ਼ਮੀ ਚਾਦਰ ਵਿਛਾਈ ਜਾਂਦੀ ਹੈ।

ਓਹਦੇ ਉੱਤੇ ਮਖਮਲ ਦੇ ਤਿੱਲੇ ਅਤੇ ਸਿਲਮੇ ਦੀ ਕਢਾਈ ਵਾਲੀ ਮਸਨਦ ਵਿਛਾਈ ਜਾਂਦੀ ਹੈ, ਜਿਸ ਦਾ ਪਿਛਲਾ ਹਿੱਸਾ ਸਿੰਘਾਸਣ ਦੇ ਅਗਲੇਰੇ ਦੋਵਾਂ ਪਾਵਿਆਂ ਦੇ ਥੱਲੇ ਹੁੰਦਾ ਹੈ ਤੇ ਬਾਕੀ ਦੀ ਅੱਗੇ ਨੂੰ ਵਧਵੀਂ ਹੁੰਦੀ ਹੈ। ਉਸ ਉੱਪਰ ਫੁੱਲਾਂ ਵਾਲੀ ਰੇਸ਼ਮੀ ਚਾਦਰ ਨਾਲ ਦਸੂਤੀ ਚਾਦਰ ਜੋੜ ਕੇ ਵਿਛਾਈ ਜਾਂਦੀ ਹੈ ਜਿਹੜੀ ਮਸਨਦ ਦੇ ਅੱਧ ਤੀਕ ਹੁੰਦੀ ਹੈ।

ਇਸ ਸਾਰੀ ਵਿਛਾਈ ਦੇ ਉੱਤੇ ਮੰਜੀ ਸਾਹਿਬ ਦੇ ਹੇਠਾਂ ਦੋਹਰੀ ਰੇਸ਼ਮੀ ਚਾਦਰ ਵਿਛਾਈ ਜਾਂਦੀ ਹੈ। ਇੱਕ ਮੋਮਜਾਮੇ ਦੀ ਚਾਦਰ ਇਸ ਉੱਤੇ ਵਿਛਾਈ ਜਾਂਦੀ ਹੈ। ਜਿਸ ਦੇ ਉੱਪਰ ਦੋਹੀਂ ਪਾਸੀਂ ਸੱਜੇ ਤੇ ਖੱਬੇ ਫੁੱਲਾਂ ਦੇ ਸਿਹਰੇ ਰੱਖੇ ਜਾਂਦੇ ਹਨ। ਮੋਮਜਾਮੇ ਦੀ ਇਕ ਹੋਰ ਚਾਦਰ ਮਸਨਦ ਦੇ ਉੱਤੇ ਵਿਛਾਈ ਜਾਂਦੀ ਹੈ।

ਸਾਰੀਆਂ ਚਾਦਰਾਂ ਆਦਿਕ ਧੋਤੀਆਂ ਹੋਈਆਂ ਵਿਛਾਈਆਂ ਜਾਂਦੀਆਂ ਹਨ।

**ਸਿੰਘਾਸਣ ਸਜਾਉਣਾ :–** ਪ੍ਰਕਾਸ਼ ਸਥਾਨ ਵਾਲੀ ਸਾਰੀ ਵਿਛਾਈ ਜਦ ਮੁਕੰਮਲ ਰੂਪ ਵਿਚ ਵਿਛ ਜਾਂਦੀ ਹੈ ਤਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਲਈ ਪੁਨਰ ਤਿਆਰ ਕੀਤਾ ਸੁੰਦਰ ਸਿੰਘਾਸਣ ਬਹੁਤ ਹੀ ਸਤਿਕਾਰ ਸਹਿਤ ਸਜਾਇਆ ਜਾਂਦਾ ਹੈ। ਤਿੰਨੇ ਸਿਰਹਾਣੇ ਲਾਹ ਕੇ ਇੱਕ ਚਿੱਟੀ ਚਾਦਰ ਦੋਹਰੀ ਕਰ ਕੇ ਸਿੰਘਾਸਣ ਦੇ ਅੱਧ ਤੋਂ ਲੈ ਕੇ ਸਾਹਮਣੇ ਤਕ ਵਿਛਾ ਕੇ ਸਿਰਹਾਣੇ ਮਸਨਦ ਉੱਪਰ ਸਜਾ ਦਿੱਤੇ ਜਾਂਦੇ ਹਨ।

**ਸਿਹਰੇ ਸਜਾਉਣੇ:–** ਸਿੰਘਾਸਣ ਦੇ ਅੱਗੇ ਮਸਨਦ ਉੱਪਰ ਫੁੱਲਾਂ ਦੇ ਸਿਹਰੇ ਸਜਾਏ ਜਾਂਦੇ ਹਨ।

**ਗੁਲਦਸਤੇ ਸਜਾਉਣੇ :–** ਪੰਜ ਗੁਲਦਸਤੇ/ਫੁੱਲਦਾਨ ਮਸਨਦ ਉੱਪਰ ਅਤੇ ਦੋ ਸੁਨਹਿਰੀ ਜੰਗਲੇ ਦੇ ਦੋਹਾਂ ਕੋਨਿਆਂ ਵਿਚ ਅਤੇ ਇੱਕ ਕੀਰਤਨੀ ਜਥੇ ਦੇ ਸਾਹਮਣੇ (ਕੁੱਲ ਅੱਠ) ਰੱਖੇ ਜਾਂਦੇ ਹਨ, ਜਿਨ੍ਹਾਂ ਵਿਚ ਇਕੱਠੇ ਕੀਤੇ ਫੁੱਲਾਂ ਦੇ ਗੁੱਛੇ ਸਜਾਏ ਜਾਂਦੇ ਹਨ, ਇਨ੍ਹਾਂ ਵਿਚਕਾਰਲਾ ਮਸਨਦ ਵਾਲਾ ਗੁਲਦਸਤਾ ਭਾਈ ਵੀਰ ਸਿੰਘ ਜੀ ਦੀ ਕੋਠੀ ਲਾਰੰਸ ਰੋਡ, ਸ੍ਰੀ ਅੰਮ੍ਰਿਤਸਰ ਤੋਂ ਉਨ੍ਹਾਂ ਦੇ ਜੀਵਨ-ਕਾਲ ਤੋਂ ਆ ਰਿਹਾ ਹੈ ਅਤੇ ਬਾਕੀ ਦੇ ਸ੍ਰੀ ਦਰਬਾਰ ਸਾਹਿਬ ਦੇ ਮਾਲੀ ਲੈ ਕੇ ਆਉਂਦੇ ਹਨ।

**ਸ੍ਰੀ ਸਾਹਿਬ ਸਜਾਉਣੇ :–** ਦੋ ਸ੍ਰੀ ਸਾਹਿਬ ਜਿਨ੍ਹਾਂ ਦੇ ਮੁੱਠੇ ਤੇ ਮਿਆਨ ਸੁਨਹਿਰੀ ਹਨ, ਵਿੱਚੋਂ ਇਕ ਮਸਨਦ ਦੇ ਉੱਤੇ ਤੇ ਦੂਜਾ ਸਿੰਘਾਸਣ ਦੇ ਥੱਲੇ ਸਜਾਏ ਜਾਂਦੇ ਹਨ। ਗੁਰੂ-ਦਰਬਾਰ ਅੰਦਰ ਸ਼ਸਤਰ ਸਜਾਉਣੇ ਸਿੱਖੀ ਰਵਾਇਤ ਹੈ।

**ਹੋਰ ਵਿਛਾਈ :–** ਸਿੰਘਾਸਣ ਦੇ ਪਿਛਲੇ ਪਾਸੇ ਲੰਮੇ ਤੇ ਘੱਟ ਚੌੜੇ ਗਲੀਚੇ ਉੱਪਰ ਚਿੱਟੀ ਚਾਦਰ ਵਿਛਾ ਕੇ ਚੋਹਾਂ ਪਾਸਿਆਂ ਤੋਂ ਹੇਠਾਂ ਮੋੜ ਕੇ ਵਿਛਾਈ ਜਾਂਦੀ ਹੈ ਅਤੇ ਐਨ ਦਰਮਿਆਨ ਛੋਟਾ ਗਲੀਚਾ ਚਿੱਟੀ ਚਾਦਰ ਨਾਲ ਢੱਕ ਕੇ ਤੇ ਥੱਲ ਭੰਨ ਕੇ ਵਿਛਾਇਆ ਜਾਂਦਾ ਹੈ ਜਿਸ ਉੱਪਰ ਗ੍ਰੰਥੀ ਜੀ ਬੈਠਦੇ ਹਨ ਅਤੇ ਇਸ ਦੇ ਸੱਜੇ ਤੇ ਖੱਬੇ ਦੋ ਚੌਰਬਰਦਾਰ

ਬੈਠਦੇ ਹਨ। ਜੋ ਦੋਵਾਂ ਪਾਸਿਆਂ ਤੋਂ ਸ਼ਰਧਾਲੂਆਂ ਪਾਸੋਂ ਸਿਹਰੇ, ਫੁੱਲ ਅਤੇ ਰੁਮਾਲੇ ਲੈ ਕੇ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਪਰ ਪਾ ਕੇ ਅਤੇ ਲਾਹ ਕੇ ਰੁਮਾਲੇ ਇਕ ਪਾਸੇ ਰੱਖ ਲੈਂਦੇ ਹਨ ਤੇ ਸਿਹਰੇ ਆਦਿਕ ਪ੍ਰਸ਼ਾਦ ਵੱਜੋਂ ਵਾਪਸ ਕਰਦੇ ਹਨ।

ਮਸਨਦ ਤੀਕ ਕੀਤੀ ਵਿਛਾਈ ਦੇ ਸਾਹਮਣੇ ਇੱਕ ਲੰਮਾ ਤੇ ਘੱਟ ਚੌੜਾ ਗਲੀਚਾ ਵਿਛਾ ਕੇ ਉਸ ਨੂੰ ਚਿੱਟੀ ਚਾਦਰ ਨਾਲ ਢੱਕ ਕੇ ਤੇ ਮੋੜ ਕੇ ਵਿਛਾਇਆ ਜਾਂਦਾ ਹੈ ਜਿਸ ਉੱਤੇ ਅਰਦਾਸੀਏ ਸਮੇਤ ਸੇਵਾਦਾਰ ਆਪਣੀ ਡਿਊਟੀ ਕਰਦੇ ਹਨ।

ਮਸਨਦ ਤੇ ਅਰਦਾਸੀਏ ਦੀ ਵਿਛਾਈ ਦੇ ਵਿਚਕਾਰ ਇਕ ਚਿੱਟੀ ਚਾਦਰ ਵਿਛਾਈ ਜਾਂਦੀ ਹੈ ਜਿਸ ਉੱਪਰ ਸੰਗਤ ਮਾਇਆ ਭੇਟ ਕਰਦੀ ਹੈ ਇਸ ਤਾਈਂ 'ਖਜ਼ਾਨੇ ਵਾਲੀ ਚਾਦਰ' ਕਿਹਾ ਜਾਂਦਾ ਹੈ। ਉੱਤਰੀ ਦਰਵਾਜ਼ੇ ਵੱਲ ਦੋ ਗਲੀਚਿਆਂ ਉੱਪਰ ਚਿੱਟੀਆਂ ਚਾਂਦਰਾਂ ਵਿਛਾ ਕੇ ਅੱਗੜ ਪਿੱਛੜ ਵਿਛਾਇਆ ਜਾਂਦਾ ਹੈ। ਜਿਨ੍ਹਾਂ ਉੱਤੇ ਮੂਹਰੇ ਰਾਗੀ ਜਥਾ ਤੇ ਪਿੱਛੇ ਗੁਰਸਿੱਖ ਬੈਠਦੇ ਹਨ।

ਦੱਖਣੀ ਦਰਵਾਜ਼ੇ ਵੱਲ ਕੋਠੜੀਆਂ ਦਾ ਰਾਹ ਛੱਡ ਕੇ ਚਾਦਰ ਸਮੇਤ ਲੰਮਾ ਗਲੀਚਾ ਬੀਬੀਆਂ ਦੇ ਬੈਠਣ ਲਈ ਵਿਛਾਇਆ ਜਾਂਦਾ ਹੈ।

ਕੜਾਹ ਪ੍ਰਸ਼ਾਦ ਦੀ ਦੇਗ ਸਜਾਉਣ ਲਈ ਮੋਮਜਾਮਾ ਵਿਛਾਇਆ ਜਾਂਦਾ ਹੈ।

ਇਸ ਤੋਂ ਇਲਾਵਾ ਅੰਦਰ ਅਤੇ ਬਾਹਰ ਚਾਦਰਾਂ ਤੋਂ ਬਗੈਰ ਗਲੀਚੇ ਸੰਗਤ ਦੇ ਬੈਠਣ ਲਈ ਵਿਛਾਏ ਜਾਂਦੇ ਹਨ।

ਜਦੋਂ ਵਿਛਾਈ ਦਾ ਸਾਰਾ ਕਾਰਜ ਪੂਰਾ ਹੋ ਜਾਂਦਾ ਹੈ ਤਾਂ ਕੀਰਤਨ ਵਾਲੇ ਹਰਮੋਨੀਅਮ, ਅਰਦਾਸੀਏ ਦਾ ਸਾਮਾਨ, ਬਰਤਨ, ਮਾਇਕ ਆਦਿਕ ਆਪੋ-ਆਪਣੀਆਂ ਥਾਵਾਂ 'ਤੇ ਟਿਕਾਏ ਜਾਂਦੇ ਹਨ। ਇਸ ਸੇਵਾ ਦੌਰਾਨ ਜਥੇ ਦੇ ਸਿੰਘ ਮੁਖ਼ ਵਿਚ ਹੀ ਬਾਣੀ ਪੜ੍ਹਦਿਆਂ ਸੇਵਾ ਕਰਦੇ ਹਨ ਤੇ ਸਾਰਾ ਸੇਵਾ ਕਾਰਜ ਇਸ਼ਾਰਿਆਂ ਨਾਲ ਹੀ ਕਰਦੇ ਹਨ, ਗੱਲਾਂ ਨਹੀਂ ਕਰਦੇ।

ਮਸਨਦ ਦੀ ਵਿਛਾਈ ਕਰਦਿਆਂ ਤੇ ਸਿੰਘਾਸਣ ਸਜਾਉਂਦਿਆਂ ਚੋਹਾਂ ਪਾਸਿਆਂ ਤੋਂ ਪੂਰੀ ਤਰ੍ਹਾਂ ਮਿਣਤੀ ਕਰ ਕੇ ਸਾਰਾ ਕਾਰਜ ਨੇਪਰੇ ਚੜ੍ਹਾਇਆ ਜਾਂਦਾ ਹੈ। ਮਿਣਤੀ ਕਰਨ ਲਈ ਲੱਕੜ ਦੀ ਇਕ ਸੋਟੀ ਜਿਸ ਉੱਪਰ ਮਿਣਤੀ ਦੇ ਨਿਸ਼ਾਨ ਲੱਗੇ ਹੁੰਦੇ ਹਨ ਦੀ ਵਰਤੋਂ ਕੀਤੀ ਜਾਂਦੀ ਹੈ। ਮਸਨਦ ਦੀ ਸਫਾਈ ਮੋਰ ਖੰਭ ਝਾੜੂ ਨਾਲ ਕੀਤੀ ਜਾਂਦੀ ਹੈ।

ਵਿਛਾਈ ਦਾ ਕਾਰਜ ਨੇਪਰੇ ਚੜ੍ਹਣ 'ਤੇ ਸੇਵਾ ਕਰਨ ਵਾਲੇ ਗੁਰਮੁਖ ਪਿਆਰੇ ਬੈਠ ਕੇ ਸਿਮਰਨ ਕਰਦੇ ਰਹਿੰਦੇ ਹਨ। ਕਿਵਾੜ ਖੁੱਲ੍ਹਣ ਤੋਂ ਅੱਧਾ ਘੰਟਾ ਪਹਿਲਾਂ ਸ੍ਰੀ ਦਰਬਾਰ ਸਾਹਿਬ ਤੇ ਡੇਰਾ ਬਾਬਾ ਸ਼ਾਮ ਸਿੰਘ ਜੀ ਵੱਲੋਂ ਆਇਆ ਕੜਾਹ ਪ੍ਰਸ਼ਾਦ ਸਜਾਇਆ ਜਾਂਦਾ ਹੈ ਅਤੇ ਫਰਾਸ਼ ਜੀ ਅਨੰਦੁ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਕਰਦੇ ਹਨ।

**ਤੀਜੀ ਅਰਦਾਸ:-** ਫਰਾਸ਼ ਜੀ ਅਰਦਾਸ ਕਰਦਿਆਂ ਹੋਇਆਂ ਅਖੀਰ ਵਿਚ ਇਹ ਸ਼ਬਦ ਕਹਿੰਦੇ ਹਨ:-

"ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ! ਆਪ ਜੀ ਦੇ ਮਹਾਨ ਸਥਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਤਿੰਨ ਪਹਿਰੇ ਦੇ ਇਸ਼ਨਾਨ ਤੇ ਵਿਛਾਈ ਦੀ ਸੇਵਾ ਪ੍ਰੇਮੀਆਂ ਵੱਲੋਂ ਕੀਤੀ ਗਈ ਹੈ ਆਪ ਜੀ ਨੇ ਪ੍ਰਵਾਣ ਕਰਨੀ, ਅਨੰਦੁ ਸਾਹਿਬ ਦੇ ਪਾਠ ਜੀ ਕੀ ਅਰਦਾਸ

ਹੈ ਜੀ, ਸ੍ਰੀ ਦਰਬਾਰ ਸਾਹਿਬ, ਡੇਰਾ ਬਾਬਾ ਸ਼ਾਮ ਸਿੰਘ ਜੀ ਤੇ ਪ੍ਰੇਮੀਆਂ ਵੱਲੋਂ ਭੇਟ ਕੜਾਹ ਪ੍ਰਸ਼ਾਦ ਆਪ ਜੀ ਦੇ ਦਰ ਪ੍ਰਵਾਣ ਹੋਵੇ ਜੀ। "

ਇਸ ਉਪਰੰਤ ਸੇਵਾ ਕਰਨ ਵਾਲੇ ਗੁਰਮੁਖ ਜੋਟੀਆਂ ਵਿਚ ਇਹ ਸ਼ਬਦ ਪੜ੍ਹਦੇ ਹਨ:

*-ਧਨੁ ਸੁ ਵੇਲਾ ਜਿਤੁ ਦਰਸਨੁ ਕਰਣਾ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੬੨)*

*-ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੮)*

ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਜਾਂਦੀ ਹੈ। ਸ਼ਬਦਾਂ ਦੀ ਸਮਾਪਤੀ ਕਰ ਕੇ ਸਾਰੇ ਪ੍ਰੇਮੀ ਬਾਹਰ ਆ ਜਾਂਦੇ ਹਨ।

**ਸੇਵਾ ਲਈ ਨਿਯਮ :-** ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਰਾਤੀਂ ਸੇਵਾ ਕਰਨ ਵਾਲੇ ਪ੍ਰੇਮੀਆਂ ਲਈ ਨਿਯਮ ਇਸ ਪ੍ਰਕਾਰ ਹਨ:-

ਸਫਾਈ ਦੀ ਸੇਵਾ ਵਾਲੇ ਪਹਿਲੇ ਜਥੇ ਦੇ ਸਿੰਘ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਸੁਨਹਿਰੀ ਜੰਗਲੇ ਦੇ ਅੰਦਰ ਦੀ ਸਾਰੀ ਸੇਵਾ ਕਰਦੇ ਹਨ ਪਰੰਤੂ ਗੁਰਸਿੱਖ ਸਿਰਫ ਅੰਦਰ ਦੀਆਂ ਬਾਕੀ ਦੀਆਂ ਅਤੇ ਬਾਹਰ ਦੀਆਂ ਥਾਵਾਂ ਦੀ ਸੇਵਾ ਹੀ ਕਰ ਸਕਦੇ ਹਨ।

ਤਿੰਨ ਪਹਿਰੇ ਦੇ ਇਸ਼ਨਾਨ ਦੀ ਸੇਵਾ ਦੂਜੇ ਜਥੇ ਦੇ ਸਿੰਘ ਅਤੇ ਕਕਾਰਧਾਰੀ ਗੁਰਮੁਖ ਪਿਆਰੇ ਦਾਹੜਾ ਖੋਲ੍ਹ ਕੇ, ਲੰਮੇ ਚੌਲੇ 'ਤੇ ਗਾਤਰੇ ਵਾਲੀ ਕਿਰਪਾਨ ਉੱਪਰ ਦੀ ਪਹਿਨ ਕੇ ਲੱਕ ਕਮਰਕੱਸਾ ਲਾ ਕੇ, ਤੇੜ ਸਿਰਫ ਕਛਹਿਰਾ ਹੀ ਪਹਿਨ ਕੇ ਸੇਵਾ ਵਿਚ ਸ਼ਾਮਲ ਹੋ ਸਕਦੇ ਹਨ।

**ਕੋਟੀ ਕੋਟੀ ਪ੍ਰਣਾਮ:-** ਸਾਰੇ ਸੰਸਾਰ ਵਿਚ ਆਪਣੀ ਵੱਖਰੀ ਪਹਿਚਾਣ ਵਾਲਾ ਸ਼੍ਰੋਮਣੀ ਸਿੱਖ ਤੀਰਥ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਹੀ ਹੈ। ਇੱਥੇ ਰਾਤ੍ਰੀ ਸਮੇਂ ਹੋਣ ਵਾਲੀ ਸੇਵਾ ਉਲੇਖਨੀਯ ਹੈ। ਗੁਰੂ ਨਾਨਕ ਨਾਮ ਲੇਵਾ ਸਿੱਖ ਸੇਵਾ, ਸਿਮਰਨ, ਨਿਮਰਤਾ, ਸ਼ਰਧਾ ਤੇ ਵਿਸ਼ਵਾਸ ਆਦਿ ਗੁਣਾਂ ਨਾਲ ਲਬਰੇਜ਼ ਹੁੰਦੇ ਹਨ। ਸੇਵਾ ਕਰਦਿਆਂ ਉਹ ਨਾਲ-ਨਾਲ ਸਿਮਰਨ ਵੀ ਕਰਦੇ ਰਹਿੰਦੇ ਹਨ। ਉਨ੍ਹਾਂ ਵਿਚ ਨਿਮਰਤਾ ਵੀ ਅਤਿ ਦਰਜੇ ਦੀ ਹੁੰਦੀ ਹੈ। ਉਹ ਗੁਰੂ-ਘਰ 'ਤੇ ਪੂਰੀ ਸ਼ਰਧਾ ਰੱਖਦੇ ਹਨ। ਉਨ੍ਹਾਂ ਦਾ ਵਿਸ਼ਵਾਸ ਵੀ ਅਟੁੱਟ ਹੁੰਦਾ ਹੈ ਜਿਸ ਕਰਕੇ ਉਹ ਗੁਰੂ, ਗੁਰ ਸਥਾਨ ਅਤੇ ਗੁਰੂ ਸੰਬੰਧਿਤ ਵਸਤੂਆਂ ਦਾ ਬਹੁਤ ਅਦਬ ਤੇ ਸਤਿਕਾਰ ਕਰਦੇ ਹਨ। ਉਪਰੋਕਤ ਗੁਣ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਸੇਵਾ ਕਰਨ ਵਾਲੇ ਸਾਰੇ ਗੁਰਸਿੱਖਾਂ ਵਿਚ ਪੂਰਨ ਰੂਪ ਵਿਚ ਵੇਖੇ ਜਾ ਸਕਦੇ ਹਨ। ਉਹ ਗੁਰੂ-ਘਰ ਵਿਚ ਸੁਸ਼ੋਭਿਤ ਹਰ ਗੁਰੂ-ਸੰਬੰਧਿਤ ਵਸਤੂ ਦਾ ਹੱਦ ਤੋਂ ਵੱਧ ਸਤਿਕਾਰ ਤੇ ਅਦਬ ਕਰਦੇ ਹਨ। ਉਹ ਸਭ ਤੋਂ ਪਹਿਲਾਂ ਗੁਰੂ ਸਥਾਨ ਨੂੰ ਨਤਮਸਤਕ ਹੁੰਦੇ ਹਨ ਤੇ ਫਿਰ ਗੁਰੂ ਨਾਲ ਸੰਬੰਧਿਤ ਵਸਤੂਆਂ ਦੇ ਦਰਸ਼ਨ ਕਰਨ ਲੱਗਿਆਂ ਨਮਸਕਾਰ ਕਰਦੇ ਹਨ ਅਤੇ ਪੂਰਨ ਅਦਬ ਤੇ ਸਤਿਕਾਰ ਨਾਲ ਸੇਵਾ ਕਰ ਕੇ ਉਸ ਗੁਰੂ-ਵਸਤੂ ਨੂੰ ਪਹਿਲੀ ਜਗ੍ਹਾ ਰੱਖ ਕੇ ਤੇ ਮੱਥਾ ਟੇਕ ਕੇ ਆਪਣੇ ਆਪ ਨੂੰ ਵਡਭਾਗੇ ਸਮਝਦੇ ਹਨ। ਐਸੇ ਗੁਰੂ ਸਮਰਪਿਤ ਗੁਰਸਿੱਖਾਂ ਨੂੰ ਕੋਟੀ ਕੋਟੀ ਪ੍ਰਣਾਮ। ■

# ਪਵਣੁ ਗੁਰੂ ਪਾਣੀ ਪਿਤਾ

-ਸ. ਜਸਵੰਤ ਸਿੰਘ ਈਸੇਵਾਲ*

੧੯੪੭ ਈ. ਤੋਂ ਪਹਿਲਾਂ ਅੰਗਰੇਜ਼ ਸਰਕਾਰ ਨੇ ਧਰਤੀ ਵਿੱਚੋਂ ਪਾਣੀ ਕੱਢਣ ਦੀ ਥਾਂ ਧਰਤੀ ਹੇਠਲੇ ਪਾਣੀ ਦੇ ਅਮੁੱਲ ਖਜ਼ਾਨੇ ਨੂੰ ਸੰਭਾਲੀ ਰੱਖਿਆ। ਪਹਾੜਾਂ ਦੇ ਅਵਾਰਾ ਵਗਦੇ ਪਾਣੀ ਨੂੰ ਸੰਭਾਲਿਆ। ਦਰਿਆਵਾਂ 'ਚੋਂ ਨਹਿਰਾਂ ਕੱਢ ਪਿੰਡਾਂ ਤਕ ਪੁੱਜਦੀਆਂ ਕੀਤੀਆਂ, ਜਿਸ ਨਾਲ ਜਿੱਥੇ ਫਸਲਾਂ ਹਰੀਆਂ-ਭਰੀਆਂ ਹੋਈਆਂ, ਉੱਥੇ ਲੋਕ ਇਸ ਪਾਣੀ ਦੀ ਪੀਣ ਲਈ ਵਰਤੋਂ ਕਰਦੇ ਸਨ। ਅਜ਼ਾਦੀ ਤੋਂ ਮਗਰੋਂ ੧੯੫੮ ਈ. ਤਕ ਇੰਨਾ ਮੀਂਹ ਪੈਂਦਾ ਰਿਹਾ ਕਿ ਧਰਤੀ ਹੇਠਲਾ ਪਾਣੀ ੪-੫ ਫੁੱਟ ਤੋਂ ਮਿਲ ਜਾਂਦਾ ਸੀ। ੧੯੬੦ ਈ. ਦੇ ਕਰੀਬ ੨੦ ਫੁੱਟ ਤੋਂ ਪਾਣੀ ਬਹੁਤ ਆਰਾਮ ਨਾਲ ਮਿਲ ਜਾਂਦਾ ਸੀ। ਪਰ ਹੁਣ ਸੈਂਕੜੇ ਫੁੱਟ ਡੂੰਘਾ ਬੋਰ ਕਰ ਕੇ ਵੀ ਪੀਣ ਯੋਗ ਪਾਣੀ ਧਰਤੀ ਵਿੱਚੋਂ ਨਹੀਂ ਮਿਲਦਾ। ਧਰਤੀ ਹੇਠਲੇ ਪਾਣੀ ਦਾ ਦਿਨ-ਬ-ਦਿਨ ਡੂੰਘਾ ਹੁੰਦੇ ਜਾਣਾ ਬਹੁਤ ਹੀ ਖ਼ਤਰਨਾਕ ਸਾਬਤ ਹੋ ਸਕਦਾ ਹੈ। ਅਜ਼ਾਦੀ ਤੋਂ ਥੋੜ੍ਹਾ ਚਿਰ ਮਗਰੋਂ ਅਸੀਂ ਸਭ ਤਰ੍ਹਾਂ ਦੀਆਂ ਅਜ਼ਾਦੀਆਂ ਲੈ ਲਈਆਂ ਹਨ ਅਤੇ ਸਾਰੇ ਫਰਜ਼ ਤਿਆਗ ਦਿੱਤੇ ਹਨ। ਅੱਜ ਨਹਿਰਾਂ-ਦਰਿਆਵਾਂ ਆਦਿ ਦੇ ਪਾਣੀ ਵਿਚ ਬਹੁਤ ਵੱਡੇ ਪੱਧਰ 'ਤੇ ਫੈਕਟਰੀਆਂ ਦਾ ਜ਼ਹਿਰੀਲਾ ਪਾਣੀ ਪਾਇਆ ਜਾਂਦਾ ਹੈ। ਇਹ ਜ਼ਹਿਰੀਲਾ ਪਾਣੀ ਜਿੱਥੇ ਸਾਡੀ ਸਿਹਤ ਲਈ ਹਾਨੀਕਾਰਕ ਹੈ, ਉੱਥੇ ਉਹ ਫ਼ਸਲਾਂ ਲਈ ਵੀ ਹਾਨੀਕਾਰਕ ਹੈ। ਇਹ ਫੈਕਟਰੀਆਂ ਦੇ ਪਾਣੀ ਨੂੰ ਨਹਿਰਾਂ, ਦਰਿਆਵਾਂ ਵਿਚ ਪੈਣੋ ਰੋਕਣਾ ਸਾਰੀਆਂ ਸਰਕਾਰਾਂ ਦਾ ਫ਼ਰਜ਼ ਬਣਦਾ ਹੈ। ਬਰਸਾਤਾਂ ਦਾ ਵਗ ਰਿਹਾ ਅਵਾਰਾ ਪਾਣੀ ਵਿਅਰਥ ਜਾ ਰਿਹਾ ਹੈ ਅਤੇ ਸ਼ਹਿਰਾਂ ਵਿਚ ਗੰਦਿਆਂ ਨਾਲਿਆਂ ਦਾ ਪਾਣੀ ਸਿੰਮ ਕੇ ਜ਼ਮੀਨ ਅੰਦਰ ਜਾ ਰਿਹਾ ਹੈ ਤੇ ਸਾਡਾ ਨੁਕਸਾਨ ਕਰ ਰਿਹਾ ਹੈ। ਇਹ ਬਹੁਤ ਬੀਮਾਰੀਆਂ ਵੀ ਫੈਲਾ ਰਿਹਾ ਹੈ। ਮੀਂਹ ਦੇ ਪਾਣੀ ਨੂੰ ਬੋਰਾਂ ਰਾਹੀਂ ਧਰਤੀ ਵਿਚ ਭੇਜਣਾ ਅਤੇ ਨਾਲਿਆਂ ਦੇ ਪਾਣੀ ਨੂੰ ਫਿਲਟਰ ਕਰ ਕੇ ਫ਼ਸਲਾਂ ਨੂੰ ਲਾਉਣ ਯੋਗ ਕਰਨਾ ਸਰਕਾਰਾਂ ਦੀ ਜ਼ਿੰਮੇਵਾਰੀ ਬਣਦੀ ਹੈ। ਇਸ ਕਾਰਜ ਲਈ ਧਾਰਮਿਕ ਸਭਾ-ਸੁਸਾਇਟੀਆਂ, ਸੰਤ-ਮਹਾਂਪੁਰਖਾਂ ਜਿਵੇਂ ਕਿ ਸੰਤ ਬਲਵੀਰ ਸਿੰਘ ਸੀਚੇਵਾਲ ਵਰਗੀਆਂ ਸ਼ਖ਼ਸੀਅਤਾਂ ਨੂੰ ਇਹੋ ਜਿਹੇ ਕਾਰਜ ਸਿਰੇ ਚਾੜ੍ਹਨੇ ਚਾਹੀਦੇ ਹਨ ਅਤੇ ਪੰਚਾਇਤਾਂ ਨੂੰ ਵੀ ਆਪਣੇ ਛੱਪੜਾਂ ਦੇ ਪਾਣੀ ਪਿੰਡ ਤੋਂ ਬਾਹਰ ਕਰ ਕੇ ਸਾਫ਼ ਕਰ ਕੇ ਇਸ ਪਾਣੀ ਨਾਲ ਫ਼ਸਲਾਂ ਨੂੰ ਸਿੰਜਣ ਦਾ ਕੰਮ ਲੈਣਾ ਚਾਹੀਦਾ ਹੈ। ਕਈ ਥਾਵਾਂ 'ਤੇ ਮੈਂ ਅਜਿਹਾ ਹੁੰਦਾ ਦੇਖਿਆ ਵੀ ਹੈ।

ਪਾਣੀ ਦੀ ਸਾਂਭ-ਸੰਭਾਲ ਤਾਂ ਇਸ ਤਰ੍ਹਾਂ ਕਰਨੀ ਚਾਹੀਦੀ ਹੈ ਜਿਸ ਤਰ੍ਹਾਂ

*#੨੬੦, ਗਲੀ ਨੰ. ੫, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ-੧੪੩੦੦੧; ਮੋ. +੯੧੯੮੬੦੭੧੦੭੮

ਅਸੀਂ ਆਪਣੇ ਪੁੱਤ-ਪੋਤਰਿਆਂ ਲਈ ਜਾਇਦਾਦਾਂ, ਪੈਸੇ, ਸੋਨੇ ਆਦਿ ਦੀ ਸੰਭਾਲ ਕਰਦੇ ਹਾਂ। ਇਹ ਨਾ ਹੋਵੇ ਕਿ ਅਸੀਂ ਆਪਣੀ ਜ਼ਿੰਮੇਵਾਰੀ ਤੋਂ ਅਵੇਸਲੇ ਹੋ ਕੇ ਆਉਣ ਵਾਲੀ ਪੀੜ੍ਹੀ ਨਾਲ ਧੋਖਾ ਕਰ ਜਾਈਏ। ਕਿਤੇ ਐਸਾ ਸਮਾਂ ਨਾ ਆ ਜਾਵੇ ਕਿ ਗੁਆਂਢੀ ਸੂਬਿਆਂ ਤੋਂ ਪੈਟਰੋਲ, ਡੀਜ਼ਲ ਆਦਿ ਦੀ ਤਰ੍ਹਾਂ ਪਾਣੀ ਵੀ ਮੰਗਵਾਉਣਾ ਪਵੇ ਅਤੇ ਕਿਤੇ ਅਨਾਜ ਦੀ ਤਰ੍ਹਾਂ ਪਾਣੀ ਵੀ ਸਾਨੂੰ ਰਾਸ਼ਨ ਕਾਰਡ 'ਪੁਰ ਡਿਪੂਆਂ ਤੋਂ ਨਾ ਲੈਣਾ ਪਵੇ।

ਹਰੇਕ ਪਰਵਾਰ ਰੋਜ਼ਾਨਾ ਦੋ ਬਾਲਟੀਆਂ ਪਾਣੀ ਦੀ ਬਚਤ ਕਰੇ, ਇਹ ਸਮਝੋ ਤੁਸੀਂ ਆਪਣੇ ਬੱਚਿਆਂ ਲਈ ਪੈਸੇ ਜਮ੍ਹਾਂ ਕਰਵਾ ਲਏ ਹਨ। ਕੱਪੜੇ ਧੋਣ ਸਮੇਂ ਪਾਣੀ ਦੀ ਟੂਟੀ ਖੁੱਲੀ ਨਹੀਂ ਛੱਡਣੀ ਚਾਹੀਦੀ ਜਾਂ ਹੋਰ ਕੰਮਾਂ ਸਮੇਂ ਟੂਟੀ ਖੁੱਲੀ ਛੱਡਣੀ ਕਿਸੇ ਤਰ੍ਹਾਂ ਵੀ ਠੀਕ ਨਹੀਂ। ਜਦੋਂ ਪਾਣੀ ਵਰਤਣਾ ਹੋਵੇ ਉਸ ਵੇਲੇ ਟੂਟੀ ਖੋਲੀ ਜਾਵੇ ਤੇ ਇਹ ਤੁਰੰਤ ਬੰਦ ਕਰ ਦਿੱਤੀ ਜਾਵੇ। ਅੱਜ ਸਾਰੇ ਪਾਸੇ ਪਿੰਡਾਂ ਤੇ ਸ਼ਹਿਰਾਂ-ਕਸਬਿਆਂ ਅੰਦਰ ਪਾਣੀ ਦੀ ਬਰਬਾਦੀ ਬਹੁਤ ਜ਼ਿਆਦਾ ਹੋ ਰਹੀ ਹੈ। ਜੇਕਰ ਮੋਟੇ ਤੌਰ 'ਤੇ ਇਸ ਦਾ ਵੇਰਵਾ ਲਿਆ ਜਾਵੇ ਤਾਂ ਔਸਤਨ ਪਾਣੀ ਦੀ ਬਰਬਾਦੀ ੫੦ ਫੀਸਦੀ ਹੈ। ਇਹ ਜ਼ਿਆਦਾ ਬਰਬਾਦੀ ਮੁਫ਼ਤ ਪਾਣੀ ਮਿਲਣ ਤੇ ਬੇਧਿਆਨੀ ਕਰਕੇ ਟੂਟੀਆਂ ਖੁੱਲੀਆਂ ਛੱਡਣ ਕਾਰਨ ਅਤੇ ਮੋਟਰ-ਕਾਰਾਂ ਆਦਿ ਧੋਣ ਲਈ ਅੰਨ੍ਹੇਵਾਹ ਪਾਣੀ ਦੀ ਵਰਤੋਂ ਕਰਨ ਸਮੇਂ ਹੁੰਦੀ ਹੈ। ਪੰਜਾਬ ਦੇ ਸ਼ਹਿਰਾਂ ਅੰਦਰ ੭੫ ਲੱਖ ਤੋਂ ਵੱਧ ਦੀ ਅਬਾਦੀ ਅੰਦਰ ਪਾਣੀ ਦੀ ਬਰਬਾਦੀ ੫੦ ਫੀਸਦੀ ਹੁੰਦੀ ਹੈ। ਕੁਦਰਤ ਵੱਲੋਂ ਬਖਸ਼ੀ ਦਾਤ ਨੂੰ ਅਸੀਂ ਐਵੇਂ ਨਾ ਗੁਆਈ ਜਾਈਏ, ਗੁਰੂ ਨਾਨਕ ਸਾਹਿਬ ਜੀ ਨੇ ਸਾਨੂੰ ਇਹ ਉਪਦੇਸ਼ ਦਿੱਤਾ ਹੈ :

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮)*

ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪੰਜ ਸਦੀਆਂ ਪਹਿਲਾਂ ਹੀ ਆਉਣ ਵਾਲੇ ਸਮੇਂ ਦੀ ਜਾਣਕਾਰੀ ਸੀ। ਉਨ੍ਹਾਂ ਕੇਵਲ ਕਿਹਾ ਹੀ ਨਹੀਂ, ਸਗੋਂ ਕਰ ਕੇ ਵੀ ਵਿਖਾਇਆ। ਉਨ੍ਹਾਂ ਲਗਭਗ ਸਾਢੇ ਸਤਾਰ੍ਹਾਂ ਸਾਲ ਕਰਤਾਰਪੁਰ (ਪਾਕਿਸਤਾਨ) ਵਿਖੇ ਖ਼ੁਦ ਖੇਤੀ ਕਰ ਕੇ ਦੱਸਿਆ ਕਿ *ਮਾਤਾ ਧਰਤੁ ਮਹਤਿ* ਦੀ ਕਿਵੇਂ ਸੰਭਾਲ ਕਰਨੀ ਹੈ ਤੇ ਲਾਭ ਕਿਵੇਂ ਲੈਣਾ ਹੈ? ਪਰ ਸਾਡੀਆਂ ਸਰਕਾਰਾਂ ਨੇ ਵੋਟਾਂ ਦੀ ਖਾਤਰ ਕਿਸਾਨਾਂ ਨੂੰ ਨਹਿਰਾਂ ਦਾ ਪਾਣੀ ਮੁਫ਼ਤ ਤੇ ਬਾਕੀ ਵੱਸੋਂ ਨੂੰ ਵੀ ਪਾਣੀ ਮੁਫ਼ਤ ਦੇ ਕੇ ਬਹੁਤ ਵੱਡਾ ਗੁਨਾਹ ਕੀਤਾ ਹੈ। ਇਸ ਦਾ ਮੁਆਵਜ਼ਾ ਆਉਣ ਵਾਲੀ ਪੀੜ੍ਹੀਆਂ ਨੂੰ ਭੁਗਤਨਾ ਪਵੇਗਾ। ਸ਼ਹਿਰਾਂ ਵਿਚ ਮੋਟਰ-ਕਾਰਾਂ ਦੀ ਧੁਆਈ ਦੇ ਸਟੇਸ਼ਨ ਖੋਲੇ ਹੋਏ ਹਨ, ਜਿੱਥੇ ਪਾਣੀ ਦੀ ਬਹੁਤ ਦੁਰਵਰਤੋਂ ਹੁੰਦੀ ਹੈ ਜਿਸ ਦੀ ਕੋਈ ਪੁੱਛ-ਗਿੱਛ ਨਹੀਂ। ਸਰਕਾਰ ਤੇ ਕਾਰਪੋਰੇਸ਼ਨਾਂ ਨੂੰ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ। ਸਾਨੂੰ ਭਗਤ ਪੂਰਨ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਤੋਂ ਸੇਧ ਲੈਣੀ ਚਾਹੀਦੀ ਹੈ। ਉਹ ਕਹਿੰਦੇ ਸਨ ਕਿ, ਸਫੈਦਾ ੭ ਕਿੱਲੋ ਪਾਣੀ

ਪੀਂਦਾ, ਨਿੰਮ ੩ ਕਿੱਲੋ ਪਾਣੀ ਪੀਂਦੀ, ਕਿੱਕਰ ੨ ਕਿੱਲੋ ਪਾਣੀ ਪੀਂਦਾ ਪਰ ਅਸੀਂ ਉਨ੍ਹਾਂ ਦੀ ਗੱਲ ਨੂੰ ਅਣਸੁਣਿਆ ਕਰ ਕੇ ਸਫੈਦੇ ਲਾਉਣੇ ਸ਼ੁਰੂ ਕਰ ਦਿੱਤੇ ਤੇ ਸਰਕਾਰਾਂ ਨੇ ਵੀ ਇਨ੍ਹਾਂ ਉੱਤੇ ਸਬਸਿਡੀ ਦੇਣੀ ਸ਼ੁਰੂ ਕਰ ਦਿੱਤੀ। ਸਾਨੂੰ ਪਾਣੀ ਵਰਗੀ ਅਮੁੱਲ ਦਾਤ ਨੂੰ ਵਰਤਣਾ ਤਾਂ ਚਾਹੀਦਾ ਪਰ ਇਸ ਦੀ ਦੁਰਵਰਤੋਂ ਨਹੀਂ ਕਰਨੀ ਚਾਹੀਦੀ, ਜਿਵੇਂ ਕਿ ਗੱਡੀਆਂ-ਕਾਰਾਂ ਧੋਣੀਆਂ, ਮਾਲ-ਡੰਗਰ ਆਦਿ ਨੂੰ ਨੁਹਾਉਣਾ, ਸੜਕਾਂ ਧੋਣੀਆਂ ਆਦਿ। ਸਾਨੂੰ ਅਜਿਹਾ ਕਰਨ ਤੋਂ ਪਰਹੇਜ਼ ਕਰਨਾ ਚਾਹੀਦਾ ਹੈ, ਪਾਣੀ ਨੂੰ ਬਚਾਉਣਾ ਚਾਹੀਦਾ ਹੈ।

ਦਫ਼ਤਰੀ ਡਿਊਟੀ ਦੌਰਾਨ ਇੱਕ ਵਾਰ ਮੈਨੂੰ ਸੰਨ ੧੯੬੭ ਈ. ਵਿਚ ਕਲਕੱਤੇ ਜਾਣ ਦਾ ਮੌਕਾ ਮਿਲਿਆ। ਮੈਂ ਉੱਥੇ ਵੱਡੀ ਸਿੱਖ ਸੰਗਤ ਗੁਰਦੁਆਰਾ (ਕਲਕੱਤਾ) ਗਿਆ। ਉੱਥੇ ਸਾਡੇ ਪਿੰਡ ਈਸੇਵਾਲ ਦੇ ਸ. ਮਹਿੰਦਰ ਸਿੰਘ ਮੈਨੂੰ ਮਿਲੇ। ਉਹ ਮੈਨੂੰ ਕਹਿੰਦੇ ਕਿ, ਗਿਆਨੀ ਜੀ ਅੱਜ ਰਾਤ ਮੇਰੇ ਕੋਲ ਹੀ ਰਹੋ। ਪਰ ਮੈਂ ਕਿਹਾ ਕਿ ਸਾਡੇ ਦਫ਼ਤਰੀ ਇੰਚਾਰਜ ਤੋਂ ਪੁੱਛ ਲਵੋ। ਉਨ੍ਹਾਂ ਇੰਚਾਰਜ ਨੂੰ ਪੁੱਛਿਆ ਤੇ ਉਨ੍ਹਾਂ ਪਾਸੋਂ ਆਗਿਆ ਲੈ ਕੇ ਮੈਨੂੰ ਨਾਲ ਲੈ ਗਏ। ਸੌਣ ਤੋਂ ਪਹਿਲਾਂ ਉਨ੍ਹਾਂ ਮੈਨੂੰ ਬਾਥਰੂਮ ਦਿਖਾਇਆ ਤੇ ਕਿਹਾ, ਗਿਆਨੀ ਜੀ! ਆਹ ਤਿੰਨ ਟੂਟੀਆਂ ਲੱਗੀਆਂ ਹਨ। ਜਿਹੜੀ ਤੀਸਰੀ ਟੂਟੀ ਹੈ ਇਹ ਨਹਾਉਣ ਲਈ ਹੈ, ਇਸ ਦਾ ਪਾਣੀ ਪੀਣਾ ਨਹੀਂ, ਦੂਸਰੀ ਟੂਟੀ ਕੱਪੜੇ ਧੋਣ ਲਈ ਹੈ ਤੇ ਪਹਿਲੀ ਟੂਟੀ ਬਾਗ-ਬਗੀਚੇ ਦੇ ਪਾਣੀ ਲਈ ਹੈ। ਪੀਣ ਲਈ ਪਾਣੀ ਮਟਕਿਆਂ ਵਿਚ ਭਰ ਕੇ ਰੱਖਿਆ ਹੋਇਆ ਸੀ। ਫਿਰ ਮੈਂ ਮੁੰਬਈ ਗਿਆ। ਉੱਥੇ ੨੦ ਕਿਲੋਮੀਟਰ ਦੂਰ ਬਰਸਾਤਾਂ ਦਾ ਖੜ੍ਹਾ ਪਾਣੀ ਫ਼ਿਲਟਰ ਹੋ ਕੇ ਸ਼ਹਿਰ ਨੂੰ ਜਾ ਰਿਹਾ ਸੀ। ਇਸੇ ਤਰ੍ਹਾਂ ਪੰਜਾਬ ਵਿਚ ਵੀ ਸਾਨੂੰ ਅਜਿਹੇ ਢੰਗ ਅਪਣਾਉਣੇ ਚਾਹੀਦੇ ਹਨ। ਰਾਜਸਥਾਨ ਵਿਚ ਪਹਿਲਾਂ ਬੰਦੇ ਨਹਾਉਂਦੇ ਹਨ ਫਿਰ ਉਸੇ ਪਾਣੀ ਨਾਲ ਕੱਪੜੇ ਧੋਂਦੇ ਹਨ ਤੇ ਫਿਰ ਉਸ ਪਾਣੀ ਨਾਲ ਪਸ਼ੂ ਨਹਿਲਾਏ ਜਾਂਦੇ ਹਨ। ਉੱਥੇ ਜਿਨ੍ਹਾਂ ਇਲਾਕਿਆਂ ਵਿਚ ਪਾਣੀ ਨਹੀਂ ਸੰਤ ਚੰਨਣ ਸਿੰਘ ਨੇ ਸੰਤ ਫਤਿਹ ਸਿੰਘ ਨੂੰ ਕਹਿ ਕੇ ਨਹਿਰਾਂ ਤੋਂ ਸੂਏ ਤਕ ਤੇ ਸੂਏ ਤੋਂ ਪਿੰਡਾਂ ਵਿਚ ਹੋਦੀਆਂ ਬਣਵਾਈਆਂ। ਦੋ-ਦੋ ਕਿਲੋਮੀਟਰ ਦੂਰ ਇਸਤਰੀਆਂ ਪਾਣੀ ਭਰ ਕੇ ਸਿਰ ’ਤੇ ਰੱਖ ਕੇ ਲਿਜਾਂਦੀਆਂ। ਪਾਣੀ ਦੀ ਦੁਰਵਰਤੋਂ ਰੋਕ ਕੇ ਸਰਕਾਰਾਂ ਨੂੰ ਇਸ ਦੀ ਠੀਕ ਵਰਤੋਂ ਕਰਨ ਦਾ ਕੰਮ ਆਪਣੇ ਹੱਥ ਲੈਣਾ ਚਾਹੀਦਾ ਹੈ। ਹਰ ਕਿਸੇ ਨੂੰ ਧਰਤੀ ’ਚੋਂ ਪਾਣੀ ਕੱਢਣ ਦਾ ਅਧਿਕਾਰ ਨਹੀਂ ਦੇਣਾ ਚਾਹੀਦਾ। ਸਰਕਾਰ ਨੂੰ ਆਪ ਧਰਤੀ ਹੇਠਾਂ ਬੋਰ ਕਰ ਕੇ ਲੋਕਾਂ ਨੂੰ ਪਾਣੀ ਸਪਲਾਈ ਕਰਨਾ ਚਾਹੀਦਾ, ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਪਾਣੀ ਮਿਲ ਸਕੇ। ■

# ਅਦੁੱਤੀ ਜਰਨੈਲ : ਲੈਫਟੀਨੈਂਟ ਜਨਰਲ ਹਰਬਖਸ਼ ਸਿੰਘ

*-ਡਾ. ਦਲਵਿੰਦਰ ਸਿੰਘ**

(ਲੇਖਕ ਨੂੰ) ਸੰਨ ੧੯੬੫ ਅਤੇ ੧੯੭੧ ਈ. ਦੇ ਯੁੱਧ ਲੜਣ ਦਾ ਮੌਕਾ ਮਿਲਿਆ ਤੇ ਨਾਲ ਹੀ ਉਨ੍ਹਾਂ ਮਹਾਨ ਜਰਨੈਲਾਂ ਦੇ ਰੂ-ਬ-ਰੂ ਹੋਣ ਦਾ ਵੀ ਮੌਕਾ ਮਿਲਿਆ ਜਿਨ੍ਹਾਂ ਨੇ ਇਨ੍ਹਾਂ ਯੁੱਧਾਂ ਨੂੰ ਜਿੱਤਣ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਇਨਾਂ ਵਿੱਚੋਂ ਇਕ ਖਾਸ ਜਰਨੈਲ ਸੀ— ਲੈਫਟੀਨੈਂਟ ਜਨਰਲ ਹਰਬਖਸ਼ ਸਿੰਘ। ਕੱਦ-ਕਾਠੋਂ ਉੱਚਾ, ਜੁੱਸਿਓਂ ਤਕੜਾ ਤੇ ਚਾਲੋਂ ਚੁਸਤ-ਦਰੁੱਸਤ। ਸੰਨ ੧੯੬੫ ਈ. ਦੇ ਯੁੱਧ ਵਿਚ ਉਹ ਫੌਜ ਦੀ ਪੱਛਮੀ ਕਮਾਨ ਦਾ ਜਨਰਲ ਆਫਿਸਰ ਕਮਾਂਡਿੰਗ ਸੀ ਤੇ ਉਸ ਦੇ ਖੇਤਰ ਅਧੀਨ ਪੱਛਮੀ ਪਾਕਿਸਤਾਨ ਦੀ ਤਕਰੀਬਨ ਸਾਰੀ ਹੱਦ ਪੈ ਜਾਂਦੀ ਸੀ।

ਲੈਫਟੀਨੈਂਟ ਜਨਰਲ ਹਰਬਖਸ਼ ਸਿੰਘ ਨੂੰ ਅੱਜ ਤਕ ਵੀ ਸੈਨਿਕਾਂ ਦਾ ਜਰਨੈ਼ਲ ਜਾਣਿਆ ਜਾਂਦਾ ਹੈ ਕਿਉਂਕਿ ਇਕ ਤਾਂ ਉਹ ਸੈਨਿਕਾਂ ਨਾਲ ਅੱਗੇ ਹੋ ਕੇ ਲੜਦਾ ਸੀ ਦੂਜੇ ਉਹ ਸੈਨਿਕਾਂ ਵਿਚ ਇੰਨਾ ਉਤਸ਼ਾਹ ਭਰ ਦਿੰਦਾ ਸੀ ਕਿ ਜਿੱਤ ਨਿਸ਼ਚਿਤ ਹੋ ਜਾਂਦੀ ਸੀ। ਜਨਰਲ ਹਰਬਖ਼ਸ਼ ਸਿੰਘ ਕੋਲ ਜੰਗ ਦੇ ਮੈਦਾਨ ਦਾ ਤਜਰਬਾ ਵੀ ਬਹੁਤ ਸੀ। ਉਸ ਨੇ ਉੱਤਰ-ਪੱਛਮੀ ਸਰਹੱਦੀ ਪ੍ਰਾਂਤ ਵਿਚ ਲੜਾਈ ਲੜੀ, ਦੂਜੇ ਵਿਸ਼ਵ ਯੁੱਧ ਦੌਰਾਨ ਮਲਾਇਆ ਵਿਚ ਜਪਾਨੀਆਂ ਨਾਲ ਲੜਦੇ ਹੋਏ ਗੰਭੀਰ ਰੂਪ ਵਿਚ ਜ਼ਖਮੀ ਹੋਏ, ਸ਼ੈਲਤਾਂਗ ਦੀ ਲੜਾਈ ਲੜੀ ਅਤੇ ੧੯੪੭ ਈ. ਵਿਚ ਸ੍ਰੀਨਗਰ ਨੂੰ ਪਾਕਿਸਤਾਨੀ ਹਮਲਾਵਰਾਂ ਤੋਂ ਬਚਾਇਆ ਤੇ ਪਾਕਿਸਤਾਨੀ ਫੌਜ ਤੋਂ ਟਿਥਵਾਲ ਦਾ ਕਬਜ਼ਾ ਖੋਹਿਆ। ਸੰਨ ੧੯੬੨ ਦੀ ਚੀਨ ਦੇ ਨਾਲ ਲੜਾਈ ਦੇ ਦੌਰਾਨ ਜਦੋਂ ਲੈਫਟੀਨੈਂਟ ਜਨਰਲ ਬੀ. ਐਮ. ਕੌਲ ਬਿਮਾਰ ਪੈ ਗਏ ਤੇ ਜਵਾਨਾਂ ਵਿਚ ਹਾਰਾਂ ਪਿੱਛੋਂ ਨਾ-ਉਮੀਦੀ ਪੈਣ ਲੱਗੀ ਤਾਂ ਜਨਰਲ ਹਰਬਖਸ਼ ਸਿੰਘ ਨੂੰ ੪ ਕੋਰ ਦੀ ਕਮਾਨ ਸੰਭਾਲਣ ਲਈ ਤੇਜਪੁਰ ਭੇਜਿਆ ਗਿਆ। ਜਨਰਲ ਹਰਬਖਸ਼ ਸਿੰਘ ਨੇ ਹਾਰੇ ਹੋਏ ਸੈਨਿਕਾਂ ਅਤੇ ਕਮਾਂਡਰਾਂ ਵਿਚ ਵਿਸ਼ਵਾਸ ਦੁਬਾਰਾ ਬਹਾਲ ਕੀਤਾ ਅਤੇ ਉਨ੍ਹਾਂ ਦਾ ਮਨੋਬਲ ਵਧਾਉਣਾ ਸ਼ੁਰੂ ਕੀਤਾ। ਸਿਲਸਿਲਾ ਜਾਰੀ ਸੀ ਕਿ ਜਨਰਲ ਕੌਲ ਵਾਪਸ ਆ ਗਏ ਤੇ ੪ ਕੋਰ ਸੰਭਾਲੀ ਤਾਂ ਉਸ ਨੂੰ ੩੩ ਕੋਰ ਦਾ ਕੋਰ ਕਮਾਂਡਰ ਲਾਇਆ ਗਿਆ। ਇੱਥੋਂ ਉਨ੍ਹਾਂ ਨੂੰ ਤਰੱਕੀ ਦੇ ਕੇ ਪੱਛਮੀ ਕਮਾਨ ਦੇ ਆਰਮੀ ਕਮਾਂਡਰ ਬਣਾ ਦਿੱਤਾ ਗਿਆ। ਇਹ ਵਰ੍ਹਾ ੧੯੬੫ ਈ. ਸੀ ਜੋ ਭਾਰਤ-ਪਾਕ ਯੁੱਧ ਦਾ ਸੀ ਅਤੇ ਜੋ ਮੁੱਖ ਤੌਰ ’ਤੇ ਪੱਛਮੀ ਪਾਕਿਸਤਾਨ ਦੀ ਸਾਰੀ ਹੱਦ ’ਤੇ ਹੋਇਆ ਸੀ।

*\#੧੯੨੫ ਬਸੰਤ ਐਵੀਨਿਊ, ਨੇੜੇ ਸਾਂਈਂ ਮੰਦਿਰ, ਲੁਧਿਆਣਾ- ੧੪੧੦੧੩; ਮੋ. ੯੧੯੮੧੫੩੬੬੭੨੬*

ਤੁਸੀਂ ਜਨਰਲ ਹਰਬਖਸ਼ ਸਿੰਘ ਦੀ ਆਮ ਪ੍ਰਚਲਿਤ ਊਰੀ (ਕਸ਼ਮੀਰ) ਦੀ ਫ਼ੋਟੋ ਦੇਖੀ ਹੋਣੀ ਹੈ। ਉਸ ਵੇਲੇ ਜੰਮੂ-ਕਸ਼ਮੀਰ ਦਾ ਸਾਰਾ ਖੇਤਰ ਪੱਛਮੀ ਕਮਾਨ ਦੇ ਥੱਲੇ ਸੀ। ਉੱਤਰੀ ਕਮਾਨ ਪਿੱਛੋਂ ਪੱਛਮੀ ਕਮਾਨ ਦੇ ਇਲਾਕੇ ਵਿੱਚੋਂ ਹੀ ਬਣੀ। ਜਰਨੈਲ ਹਰਬਖਸ਼ ਸਿੰਘ ਅਧੀਨ ਫੌਜਾਂ ਨੇ ਪਾਕਿਸਤਾਨੀ ਜਿਬਰਾਲਟਰ ਫੋਰਸ ਦੇ ਸਾਰੇ ਛਾਪੇਮਾਰੀ ਦਸਤਿਆਂ ਨੂੰ ਜੰਮੂ-ਕਸ਼ਮੀਰ ਦੇ ਲੋਕਾਂ ਦੀ ਸਹਾਇਤਾ ਨਾਲ ਘੇਰ ਲਿਆ ਤੇ ਪਾਕਿਸਤਾਨ ਦੇ ਆਪਰੇਸ਼ਨ ਗ੍ਰੈਂਡ ਸਲੈਮ ਨੂੰ ਛੰਬ-ਅਖਨੂਰ ਸੈਕਟਰ ਵਿਚ ਰੋਕ ਦਿੱਤਾ। ਅੰਤਰਰਾਸ਼ਟਰੀ ਸੀਮਾ ਦੇ ਪਾਰ ਸ਼ੁਰੂ ਕੀਤੇ ਗਏ ਤਿੰਨ-ਪੱਖੀ ਹਮਲੇ ਦੇ ਕੁਝ ਘੰਟਿਆਂ ਦੇ ਅੰਦਰ ਹੀ ਇੱਕ ਭਾਰਤੀ ਡਿਵੀਜ਼ਨ ਲਾਹੌਰ ਦੇ ਦਰਵਾਜ਼ਿਆਂ 'ਤੇ ਦਸਤਕ ਦੇ ਰਹੀ ਸੀ, ਜਿਸ ਬਾਰੇ ਲਾਲ ਬਹਾਦਰ ਸ਼ਾਸਤਰੀ ਨੇ ਕਿਹਾ ਸੀ ਕਿ— "ਅਸੀਂ ਟਹਿਲਦੇ ਹੋਏ ਲਾਹੌਰ ਪਹੁੰਚ ਜਾਣਾ ਹੈ।"

ਇਸ ਯੁੱਧ ਦਾ ਸਭ ਤੋਂ ਮਹੱਤਵਪੂਰਨ ਪੱਖ ਇਹ ਸੀ ਕਿ ਜਦ ਪਾਕਿਸਤਾਨੀ ਪੈਟਨ ਟੈਂਕਾਂ ਦੀ ਡਿਵੀਜ਼ਨ ਖੇਮਕਰਨ ਖੇਤਰ ਵੱਲ ਵਧਣ ਲੱਗੀ ਤਾਂ ਖ਼ਤਰਾ ਹੋ ਗਿਆ ਕਿ ਭਾਰਤੀ ਸੈਂਚੂਰੀਅਨ ਟੈਂਕਾਂ ਨੇ ਇਨ੍ਹਾਂ ਦਾ ਸਾਹਮਣਾ ਨਹੀਂ ਕਰ ਸਕਣਾ ਤੇ ਲੜਾਈ ਹਾਰ ਜਾਵਾਂਗੇ। ਇਸ ਡਰ ਦੇ ਮੱਦੇ-ਨਜ਼ਰ ਸੈਨਾ ਮੁਖੀ ਜਨਰਲ ਜੇ. ਐਨ. ਚੌਧਰੀ ਨੇ ਜਨਰਲ ਹਰਬਖਸ਼ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਅਪਣੀ ਸੈਨਾ ਬਿਆਸ ਦਰਿਆ ਤੋਂ ਪਿੱਛੇ ਹਟਾ ਲਵੇ। ਇਸ ਦਾ ਮਤਲਬ ਖੇਮਕਰਨ, ਤਰਨਤਾਰਨ ਸਾਹਿਬ, ਗੋਇੰਦਵਾਲ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ ਅਤੇ ਗੁਰਦਾਸਪੁਰ ਆਦਿ ਇਲਾਕੇ ਪਾਕਿਸਤਾਨ ਨੂੰ ਬਿਨਾ ਲੜਿਆਂ ਹੀ ਦਿੱਤੇ ਜਾਣੇ ਸਨ।

ਆਪਣੀ ਕਿਤਾਬ 'ਇਨ ਦਿ ਲਾਈਨ ਆਫ਼ ਡਿਊਟੀ: ਏ ਸੋਲਜਰ ਰਿਮੈਂਬਰਸ' ਵਿਚ ਜਨਰਲ ਹਰਬਖਸ਼ ਸਿੰਘ ਨੇ ਲਿਖਿਆ ਹੈ: "੯ ਸਤੰਬਰ ਦੀ ਦੇਰ ਰਾਤ ਨੂੰ, ਫ਼ੌਜ ਦੇ ਸਟਾਫ ਦੇ ਮੁਖੀ ਨੇ ਮੈਨੂੰ ਫ਼ੋਨ ਕੀਤਾ ... ਉਸਦੀ ਸਲਾਹ ਸੀ ਕਿ ਪਾਕਿਸਤਾਨੀ ਟੈਂਕਾਂ ਦੀ ਵਧਦੀ ਡਿਵੀਜ਼ਨ ਤੋਂ ਸਾਰੀ ਫੌਜ ਨੂੰ ਬਚਾਉਣ ਲਈ ਮੈਨੂੰ ਅਪਣੀ ਫੌਜ ਨੂੰ ਬਿਆਸ ਦਰਿਆ ਦੀ ਲਾਈਨ ਵੱਲ ਵਾਪਸ ਲੈ ਜਾਣਾ ਚਾਹੀਦਾ ਹੈ। ਬਿਆਸ ਤੋਂ ਪਿੱਛੇ ਲੈ ਜਾਣ ਦਾ ਮਤਲਬ ਇਹ ਹੋਵੇਗਾ ਕਿ ਸ੍ਰੀ ਅੰਮ੍ਰਿਤਸਰ ਅਤੇ ਗੁਰਦਾਸਪੁਰ ਜ਼ਿਲ੍ਹਿਆਂ ਸਮੇਤ ਪੰਜਾਬ ਦੇ ਪ੍ਰਮੁੱਖ ਖੇਤਰ ਦੀ ਕੁਰਬਾਨੀ ਦਿੱਤੀ ਜਾਣੀ ਸੀ ਜੋ ੧੯੬੨ ਈ. ਵਿਚ ਚੀਨ ਦੇ ਹੱਥੋਂ ਹੋਈ ਹਾਰ ਨਾਲੋਂ ਕਿਤੇ ਭੈੜੀ ਹਾਰ ਹੋਵੇਗੀ।"

ਇਸ ਦੀ ਪੁਸ਼ਟੀ ਕੈਪਟਨ ਅਮਰਿੰਦਰ ਸਿੰਘ ਨੇ ਵੀ ਕੀਤੀ ਹੈ ਜੋ ਉਸ ਵੇਲੇ ਜਨਰਲ ਹਰਬਖਸ਼ ਸਿੰਘ ਦੇ ਏ. ਡੀ. ਸੀ. ਸਨ ਤੇ ਜਿਨ੍ਹਾਂ ਨੂੰ ਫ਼ੌਜ ਮੁਖੀ ਦਾ ਫ਼ੋਨ ਆਇਆ ਸੀ। ਕੈਪਟਨ ਅਮਰਿੰਦਰ ਸਿੰਘ ਨੇ ਲਿਖਿਆ ਹੈ: "ਸਵੇਰੇ ੨ ਵਜ ਕੇ ੩੦ ਮਿੰਟ 'ਤੇ ਆਰਮੀ ਚੀਫ਼ ਜਨਰਲ ਜੇ. ਐਨ. ਚੌਧਰੀ ਨੇ ਜਨਰਲ ਨੂੰ ਬੁਲਾਇਆ ਅਤੇ ਗੱਲ ਕੀਤੀ ਅਤੇ ਵੱਡੇ ਖ਼ਤਰੇ ਬਾਰੇ ਗਰਮ ਚਰਚਾ ਦੇ ਬਾਅਦ ਸੈਨਾ ਮੁਖੀ ਨੇ

ਫ਼ੌਜ ਦੇ ਕਮਾਂਡਰ ਨੂੰ ਹੁਕਮ ਦਿੱਤੇ ਕਿ ਉਹ ੧੧ ਕੋਰ ਨੂੰ ਬਿਆਸ ਦਰਿਆ ਤੋਂ ਪਿੱਛੇ ਲੈ ਜਾਣ। ਜਨਰਲ ਹਰਬਖਸ਼ ਸਿੰਘ ਨੇ ਇਸ ਹੁਕਮ ਨੂੰ ਲਾਗੂ ਕਰਨ ਤੋਂ ਇਨਕਾਰ ਕਰ ਦਿੱਤਾ।"

ਆਪਣੇ ਸੈਨਾ ਮੁਖੀ ਦੇ ਮੌਖਿਕ ਆਦੇਸ਼ ਨੂੰ ਮੰਨਣ ਤੋਂ ਇਨਕਾਰੀ ਹੋਣਾ ਬਹੁਤ ਵੱਡਾ ਅਪਰਾਧ ਮੰਨਿਆ ਜਾਂਦਾ ਹੈ ਪਰ ਜਰਨੈਲ ਹਰਬਖਸ਼ ਸਿੰਘ ਨੇ ਆਪਣੇ ਤੋਂ ਪਹਿਲਾਂ ਆਪਣੇ ਮੁਲਕ ਨੂੰ ਤਰਜੀਹ ਦਿੱਤੀ। ਆਪਣੀ ਪਹੁੰਚ ਵਿਚ ਦਲੇਰ ਜਾਣੇ ਜਾਂਦੇ ਇਸ ਜਰਨੈਲ ਨੇ ਸਾਰੇ ਖ਼ਤਰਿਆਂ ਨੂੰ ਭਾਂਪ ਕੇ ਜੋਖਮ ਲੈਣ ਵਿਚ ਸੰਕੋਚ ਨਹੀਂ ਕੀਤਾ। ਨਤੀਜਾ ਭਾਰਤ ਦੇ ਪੱਖ ਵਿਚ ਸੀ। ਪਾਕਿਸਤਾਨ ਵੱਲੋਂ ਅਸਲ ਉੱਤਰ (ਆਸਲ ਉਤਾੜ) ਦੀ ਲੜਾਈ ਵਿਚ ਪਾਕਿਸਤਾਨੀ ਬਖਤਰਬੰਦ ਡਿਵੀਜ਼ਨ ਦੇ ਮਸ਼ਹੂਰ ਐਮ-੪੭ ਪੈਟਨ ਟੈਂਕਾਂ ਨੂੰ ਮੁੱਠੀ ਭਰ ਪੈਦਲ ਫੌਜੀਆਂ ਅਤੇ ਸੈਂਚੁਰੀਅਨ ਟੈਂਕਾਂ ਨਾਲ ਲੈਸ ਇਕੱਲੀ ਭਾਰਤੀ ਰੈਜੀਮੈਂਟ ਨੇ ਅਜਿਹਾ ਸਤਿਆਨਾਸ ਕੀਤਾ ਕਿ ਚਾਰੇ ਪਾਸੇ ਟੁੱਟੇ-ਸੜੇ ਟੈਂਕ ਹੀ ਨਜ਼ਰ ਆਉਣ ਲੱਗੇ। ਅਮਰੀਕਨ ਪੈਟਨ ਟੈਂਕਾਂ ਦੀ ਅਜਿਹੀ ਕਬਰਗਾਹ ਬਣਾਈ ਜੋ ਅੱਜ ਤਕ ਖੇਮਕਰਨ ਸੈਕਟਰ ਵਿਚ ਵੇਖੀ ਜਾ ਸਕਦੀ ਹੈ।

੧੯੬੫ ਈ. ਦੀ ਲੜਾਈ ਬਾਰੇ ਲਿਖਦਿਆਂ ਮੇਜਰ ਜਨਰਲ ਡੀ. ਕੇ. ਪਲਿਤ ਨੇ ਪੁਸ਼ਟੀ ਕੀਤੀ ਹੈ ਕਿ "ਅਸਲ ਵਿਚ ਅਜਿਹਾ ਹੁਕਮ ਫੌਜ ਮੁਖੀ ਦੁਆਰਾ ਜਾਰੀ ਕੀਤਾ ਗਿਆ ਸੀ, ਪਰ 'ਹਰਬਖਸ਼ (ਸਿੰਘ) ਅੜੀਅਲ' ਸੀ ਅਤੇ ਉਸ ਨੇ ਇਸ ਦੀ ਪਾਲਣਾ ਕਰਨ ਤੋਂ ਇਨਕਾਰ ਕਰ ਦਿੱਤਾ। ਉਸ ਨੇ ਚੌਧਰੀ ਨੂੰ ਕਿਹਾ ਕਿ ਉਹ ਅਜਿਹੇ ਮਹੱਤਵਪੂਰਨ ਮੁੱਦੇ 'ਤੇ ਜ਼ੁਬਾਨੀ ਆਦੇਸ਼ ਨੂੰ ਸਵੀਕਾਰ ਨਹੀਂ ਕਰੇਗਾ। ਫੌਜ ਮੁਖੀ ਦਾ ਕੋਈ ਲਿਖਤੀ ਆਦੇਸ਼ ਕਦੇ ਨਹੀਂ ਆਇਆ। ਜਦੋਂ ਜਨਰਲ ਹਰਬਖ਼ਸ਼ ਸਿੰਘ ਦੀ ਅਗਵਾਈ ਵਿਚ ਸੈਂਚੁਰੀਅਨਜ਼ ਅਤੇ ੧੦੬ ਮਿਲੀਮੀਟਰ ਤੋਪਾਂ ਨੇ ਯੁੱਧ ਦੀਆਂ ਮਹਾਨ ਰਣਨੀਤਕ ਜਿੱਤਾਂ ਵਿੱਚੋਂ ਖੇਮਕਰਨ ਦੀ ਇਸ ਜੰਗ ਵਿਚ ਪਾਕਿਸਤਾਨੀ ਪੈਟਨ ਟੈਂਕਾਂ ਨਾਲ ਤਬਾਹੀ ਮਚਾਈ।"

ਮਸ਼ਹੂਰ ਰੱਖਿਆ ਵਿਸ਼ਲੇਸ਼ਕ ਤੇ ਕਾਲਮਨਵੀਸ ਸ੍ਰੀ ਇੰਦਰ ਮਲਹੋਤਰਾ ਨੇ ਲਿਖਿਆ ਹੈ ਕਿ ਜਨਰਲ ਚੌਧਰੀ ਨੇ "ਘਬਰਾ ਕੇ ਹਰਬਖਸ਼ ਸਿੰਘ ਨੂੰ ਹੁਕਮ ਦਿੱਤਾ ਕਿ ਉਹ ਬਿਆਸ ਦੇ ਪਿੱਛੇ ਆਪਣੀਆਂ ਫੌਜਾਂ ਵਾਪਸ ਬੁਲਾ ਲਵੇ ਅਤੇ ਹਰਬਖਸ਼ ਸਿੰਘ ਨੇ ਇਨਕਾਰ ਕਰ ਦਿੱਤਾ।"

ਇਸ ਤਰ੍ਹਾਂ ਮੁਸੀਬਤਾਂ ਦੇ ਬਾਵਜੂਦ ਸਥਿਰ ਰਹੇ, ਜਨਰਲ ਹਰਬਖਸ਼ ਸਿੰਘ ਨੇ ਨਾਜ਼ੁਕ ਮੋੜ 'ਤੇ ਸ਼ਾਨਦਾਰ ਅਗਵਾਈ ਪ੍ਰਦਾਨ ਕੀਤੀ ਤੇ ਪੰਜਾਬ ਦੇ ਦੋ ਜ਼ਿਲ੍ਹੇ (ਹੁਣ ਤਿੰਨ) ਪਾਕਿਸਤਾਨ ਵਿਚ ਜਾਣੋਂ ਬਚਾ ਲਏ। ਉਹ ਇੱਕ ਸੱਚਾ ਰਾਸ਼ਟਰੀ ਨਾਇਕ ਸੀ ਅਤੇ ਰਾਸ਼ਟਰਪਤੀ ਦੁਆਰਾ 'ਪਦਮ ਵਿਭੂਸ਼ਣ' ਨਾਲ ਸਨਮਾਨਿਤ ਕੀਤਾ ਗਿਆ ਸੀ। ■

# ਹੋਰ ਕੋਈ ਨਹੀਂ, ਰੱਬ ਆਪ ਸੀ

*-ਡਾ. ਜਸਵੰਤ ਸਿੰਘ ਨੇਕੀ**

ਤਦ ਮੈਂ ਲੁਧਿਆਣੇ ਵਿਚ ਈਸਾਈਆਂ ਦੇ ਮੈਡੀਕਲ ਕਾਲਜ ਵਿਚ ਪੜ੍ਹਾਉਂਦਾ ਸਾਂ। ਘਰੋਂ (ਕਪੂਰਥਲੇ ਤੋਂ) ਸੁਨੇਹਾ ਆਇਆ ਕਿ ਮੇਰੇ ਦਾਦੀ ਜੀ ਸਖ਼ਤ ਬੀਮਾਰ ਹਨ ਤੇ ਮੈਨੂੰ ਯਾਦ ਕਰ ਰਹੇ ਹਨ। ਆਖਰੀ ਬੱਸ ਜਾਣ ਵਿਚ ਕੁਝ ਮਿੰਟ ਹੀ ਸਨ। ਦਰਖ਼ਾਸਤ ਦੇ ਕੇ ਜਾਣ ਜੋਗਾ ਵਕਤ ਨਹੀਂ ਸੀ। ਮੈਂ ਆਪਣੀ ਜੇਬ ਡਾਇਰੀ ਵਿੱਚੋਂ ਉਸ ਦਾ ਇਕ ਨਿੱਕਾ ਵਰਕਾ ਪਾੜਿਆ, ਉਸ ਉੱਪਰ ਪ੍ਰਿੰਸੀਪਲ ਸਾਹਿਬਾ ਵੱਲ ਨਿੱਕੀ ਜਿਹੀ ਦਰਖਾਸਤ ਛੁੱਟੀ ਵਾਸਤੇ ਲਿਖੀ ਤੇ ਸੁਨੇਹਾ ਦੇਣ ਵਾਲੇ ਨੂੰ ਬੇਨਤੀ ਕੀਤੀ ਕਿ ਪ੍ਰਿੰਸੀਪਲ ਸਾਹਿਬ ਦੇ ਦਫ਼ਤਰ ਦੇ ਦਰਵਾਜ਼ੇ ਹੇਠੋਂ ਲੰਘਾ ਦੇਵੇ ਕਿਉਂਕਿ ਦਫ਼ਤਰ ਬੰਦ ਹੋ ਚੁੱਕਾ ਹੋਣਾ ਸੀ।

ਦੋ ਦਿਨ ਬਾਅਦ ਜਦ ਮੈਂ ਪਰਤਿਆ ਤਾਂ ਮੇਰੀ ਪੇਸ਼ੀ ਹੋਈ। ਪ੍ਰਿੰਸੀਪਲ ਸਾਹਿਬਾ ਨੇ ਮੇਰੀ ਗੱਲ ਸੁਣੇ ਬਿਨਾਂ ਹੀ ਮੈਨੂੰ ਕਹਿ ਦਿੱਤਾ, "ਅਸਤੀਫਾ ਦੇ ਦਿਉ, ਤੁਸੀਂ ਸਾਡੇ ਕਾਲਜ ਦੇ ਨਿਯੰਤ੍ਰਣ ਵਿਚ ਫਿਟ ਨਹੀਂ ਬੈਠਦੇ।" ਮੇਰੇ ਪਾਸ ਕੋਈ ਚਾਰਾ ਨਹੀਂ ਸੀ। ਸੋ ਮੈਂ ਅਸਤੀਫਾ ਦੇ ਦਿੱਤਾ।

ਸ਼ਾਮ ਨੂੰ, ਐਵੇਂ, ਆਪਣੇ ਵਿਚਾਰਾਂ ਵਿਚ ਡੁੱਬਾ ਕਿਸੇ ਮੁਹੱਲੇ ਵਿਚ ਨਿਕਲ ਗਿਆ। ਉੱਥੇ ਇਕ ਘਰ ਅੱਗੋਂ ਲੰਘਿਆ ਜਿਸ ਦੀ ਡਿਉਢੀ ਦਾ ਦਰਵਾਜ਼ਾ ਖੁੱਲ੍ਹਾ ਸੀ ਤੇ ਡਿਉਢੀ ਵਿਚ ਇਕ ਬਜ਼ੁਰਗ, ਦਰੀ ਉੱਪਰ ਬੈਠਾ ਹੋਇਆ ਸੀ। ਮੈਂ ਅੱਗੋਂ ਲੰਘ ਹੀ ਰਿਹਾ ਸਾਂ ਕਿ ਬਜ਼ੁਰਗ ਨੇ ਮੈਨੂੰ ਹੱਥ ਦੇ ਇਸ਼ਾਰੇ ਨਾਲ ਰੋਕਿਆ ਤੇ ਡਿਉਢੀ ਤੋਂ ਹੇਠਾਂ ਗਲੀ ਵਿਚ ਉਤਰ ਆਇਆ। ਮੇਰੇ ਮੋਢੇ 'ਤੇ ਹੱਥ ਰੱਖ ਕੇ ਕਹਿਣ ਲੱਗਾ, "ਬੇਟਾ, ਇਸ ਲਈ ਉਦਾਸ ਹੈਂ ਕਿ ਨੌਕਰੀ ਚਲੀ ਗਈ ਹੈ? ਜਾ ਨਿਸ਼ਚਿੰਤ ਹੋ ਜਾ। ਅੱਜ ਤੈਨੂੰ ਤਿੰਨ ਨੌਕਰੀਆਂ ਦੀ ਪੇਸ਼ਕਸ਼ ਆਵੇਗੀ, ਜਿਹੜੀ ਚੰਗੀ ਲੱਗੇ ਕਰ ਲਵੀਂ।" ਮੈਂ ਹੈਰਾਨ, ਗਲੀ ਵਿਚ ਰਹਿੰਦੇ ਇਸ ਬੁੱਢੇ ਬਾਬੇ ਨੂੰ (ਜਿਸ ਦੀ ਉਮਰ ਸੱਤਰ੍ਹਾਂ ਤੋਂ ਉੱਪਰ ਜਾਪਦੀ ਸੀ) ਕਿਵੇਂ ਪਤਾ ਹੈ ਕਿ ਮੇਰੀ ਨੌਕਰੀ ਚਲੀ ਗਈ ਹੈ, ਤੇ ਇਹ ਕਿਵੇਂ ਕਹਿ ਸਕਦਾ ਹੈ ਕਿ ਮੈਨੂੰ ਤਿੰਨ ਨੌਕਰੀਆਂ ਮਿਲ ਸਕਦੀਆਂ ਹਨ? ਉਹ ਕਿਹੜੀਆਂ ਹੋ ਸਕਦੀਆਂ ਹਨ, ਮੈਨੂੰ ਕਿਸੇ ਇੱਕ ਦੀ ਸੰਭਾਵਨਾ ਵੀ ਸੁਝ ਨਹੀਂ ਸੀ ਰਹੀ। ਖ਼ੈਰ, ਮੈਂ ਉੱਥੋਂ ਅੱਗੇ ਨਹੀਂ ਗਿਆ। ਉੱਥੋਂ ਹੀ ਪਰਤ ਕੇ ਆਪਣੇ ਘਰ ਚਲਾ ਆਇਆ। ਥੋੜ੍ਹੀ ਦੇਰ ਮਗਰੋਂ ਦਰਵਾਜ਼ਾ ਖੜਕਿਆ ਤੇ ਡਾਕੀਏ ਨੇ ਦੋ ਚਿੱਠੀਆਂ ਮੇਰੇ ਬੂਹੇ ਹੇਠੋਂ ਅੰਦਰ ਸਰਕਾ ਦਿੱਤੀਆਂ। ਮੈਂ ਚੁੱਕੀਆਂ ਤੇ ਵਾਰੀ-ਵਾਰੀ ਖੋਲ੍ਹ ਲਈਆਂ।

ਪਹਿਲੀ ਚਿੱਠੀ ਮੇਰੇ ਇਕ ਦੋਸਤ ਦੀ ਸੀ, ਜੋ ਸਕੂਲ ਵਿਚ ਮੇਰਾ ਜਮਾਤੀ ਸੀ

ਤੇ ਹੁਣ ਬਟਾਲੇ ਵਿਚ ਕਾਰਖਾਨੇਦਾਰ ਸੀ। ਉਸ ਨੇ ਲਿਖਿਆ ਸੀ ਕਿ, "ਅਸੀਂ ਬਟਾਲੇ ਦੇ ਕਾਰਖ਼ਾਨੇਦਾਰ ਆਪਣੇ ਕਾਮਿਆਂ ਲਈ ਇਕ ਡਿਸਪੈਂਸਰੀ ਖੋਲ੍ਹ ਰਹੇ ਹਾਂ। ਜੇਕਰ ਤੁਸੀਂ ਆਣ ਕੇ ਇਸ ਦਾ ਚਾਰਜ ਲੈ ਲਉ ਤਾਂ ਸਾਨੂੰ ਬੜੀ ਖੁਸ਼ੀ ਹੋਵੇਗੀ।"

ਦੂਜੀ ਚਿੱਠੀ ਦਿੱਲੀ ਤੋਂ ਸ. ਹੁਕਮ ਸਿੰਘ ਐਮ. ਪੀ. ਦੀ ਸੀ (ਜੋ ਬਾਅਦ ਵਿਚ ਸਪੀਕਰ ਬਣੇ)। ਉਨ੍ਹਾਂ ਲਿਖਿਆ, "ਅਸੀਂ ਦਿੱਲੀ ਤੋਂ ਇਕ ਹਫ਼ਤਾਵਾਰ ਅੰਗਰੇਜ਼ੀ ਅਖ਼ਬਾਰ 'ਸਪੋਕਸਮੈਨ' ਨਾਮ ਦਾ ਕੱਢਣ ਲੱਗੇ ਹਾਂ। ਜੇਕਰ ਇਸ ਦੇ ਐਡੀਟਰ ਬਣਨ ਦੀ ਸ੍ਵੀਕਾਰਤਾ ਦੇ ਸਕੋ ਤਾਂ ਸਾਨੂੰ ਬੇਹੱਦ ਖੁਸ਼ੀ ਹੋਵੇਗੀ।"

ਮੈਂ ਹੈਰਾਨ, ਬੁੱਢੇ ਦੀ ਪੇਸ਼ੀਨਗੋਈ ਦੋ ਤਿਹਾਈ ਤਾਂ ਮੁਕੰਮਲ ਹੋ ਗਈ, ਮੈਂ ਤੀਜੀ ਚਿੱਠੀ ਉਡੀਕਣ ਲੱਗਾ, ਰਾਤ ਪੈ ਗਈ, ਉਹ ਆਈ ਨਹੀਂ। ਮੈਂ ਸੌਂ ਗਿਆ। ਸਵੇਰੇ ਉੱਠਿਆ ਤਾਂ ਚਪੜਾਸੀ ਇਕ ਤਾਰ ਲੈ ਕੇ ਆ ਗਿਆ। ਕਹਿਣ ਲੱਗਾ, "ਤਾਰ ਰਾਤੀ ਬੜੇ ਕੁਵੇਲੇ ਆਈ। ਮੈਂ ਤੁਹਾਨੂੰ ਜਗਾਣ ਦੀ ਹਿੰਮਤ ਨਾ ਕੀਤੀ। ਸੋ ਹੁਣ ਸੁਵਖਤੇ ਹੀ ਲੈ ਆਇਆ ਹਾਂ। ਜੇਕਰ ਅਵੱਗਿਆ ਹੋ ਗਈ ਹੋਵੇ ਤਾਂ ਖਿਮਾ ਕਰ ਦੇਣਾ।"

ਮੈਂ ਤਾਰ ਲੈ ਲਈ ਤੇ ਪੜ੍ਹੀ। ਇਹ ਤਾਰ ਮੈਡੀਕਲ ਕਾਲਜ ਸ੍ਰੀ ਅੰਮ੍ਰਿਤਸਰ ਦੇ ਪ੍ਰਿੰਸੀਪਲ ਸਾਹਿਬ ਵੱਲੋਂ ਸੀ। ਲਿਖਿਆ ਸੀ, "ਤੁਸਾਂ ਕੁਝ ਚਿਰ ਪਹਿਲਾਂ ਸਾਡੇ ਕਾਲਜ ਵਿਚ ਰਜਿਸਟ੍ਰਾਰ ਦੀ ਪਦਵੀ ਲਈ ਦਰਖ਼ਾਸਤ ਦਿੱਤੀ ਸੀ। ਉਦੋਂ ਇਹ ਅਸਾਮੀ ਖਾਲੀ ਨਹੀਂ ਸੀ। ਹੁਣ ਖਾਲੀ ਹੋ ਗਈ ਹੈ, ਤੁਸਾਂ ਆਉਣਾ ਹੋਵੇ ਤਾਂ ਤੁਰੰਤ ਇਤਲਾਹ ਦਿਉ।"

ਇਹ ਨੌਕਰੀ ਮੇਰੇ ਮਨਪਸੰਦ ਸੀ। ਸੋ ਮੈਂ ਇਸ ਨੂੰ ਕਬੂਲ ਕਰਨ ਦੀ ਤਾਰ ਦੇ ਦਿੱਤੀ। ਪਰ ਇਸ ਵਿਚ ਨਵੇਂ ਸਿਰੇ ਹੈਰਾਨੀ ਹੰਢਾਈ ਕਿ ਉਸ ਬਾਬੇ ਨੂੰ ਕਿਵੇਂ ਪਤਾ ਸੀ ਕਿ ਮੈਨੂੰ ਤਿੰਨ ਨੌਕਰੀਆਂ ਮਿਲਣੀਆਂ ਹਨ ਤੇ ਮੈਂ ਜਿਹੜੀ ਚਾਹਾਂ ਚੁਣ ਸਕਦਾ ਹਾਂ।

ਮੇਰਾ ਜੀ ਕੀਤਾ ਮੈਂ ਉਸ ਬੁੱਢੇ ਦੇ ਮੁੜ ਦਰਸ਼ਨ ਕਰਾਂ। ਪਰ ਮੈਨੂੰ ਯਾਦ ਹੀ ਨਾ ਆਵੇ ਉਹ ਕਿਹੜੇ ਮੁਹੱਲੇ ਵਿਚ ਮੈਨੂੰ ਮਿਲਿਆ ਸੀ- ਕਿਤਨੀ ਬੇ-ਧਿਆਨੀ ਨਾਲ ਉਦੋਂ ਤੁਰਦਾ ਰਿਹਾ ਹੋਵਾਂਗਾ। ਤਾਂ ਵੀ ਮੈਂ ਸਾਰਾ ਸ਼ਹਿਰ ਛਾਣ ਮਾਰਿਆ। ਉਦੋਂ ਲੁਧਿਆਣਾ ਛੋਟਾ ਜਿਹਾ ਸ਼ਹਿਰ ਸੀ ਜਿਸ ਵਿਚ ਘੰਟੇ ਡੇਢ ਵਿਚ ਪੈਦਲ ਆਰ-ਪਾਰ ਜਾਇਆ ਜਾ ਸਕਦਾ ਸੀ। ਕੇਵਲ ਇਕ ਵਾਰ ਨਹੀਂ, ਮੈਂ ਤਿੰਨ-ਚਾਰ ਵਾਰ ਸ਼ਹਿਰ ਦਾ ਚੱਪਾ-ਚੱਪਾ ਛਾਣਿਆ। ਪਰ ਉਸ ਡਿਉਢੀ ਵਰਗੀ ਡਿਉਢੀ ਵੀ ਮੈਨੂੰ ਕਿਤੇ ਨਜ਼ਰ ਨਾ ਆਈ ਜਿਸ ਵਿੱਚੋਂ ਉਹ ਬਿਰਧ ਬਾਬਾ ਨਿਕਲ ਕੇ ਮੇਰੇ ਨਾਲ ਹਮਕਲਾਮ ਹੋਇਆ ਸੀ। ਮੈਨੂੰ ਕਦੇ ਵੀ ਪਤਾ ਨਹੀਂ ਲੱਗਾ ਉਹ ਬਾਬਾ ਕਉਣ ਸੀ। ਮੈਂ ਆਪਣੇ ਇਕ ਮਿੱਤਰ ਨੂੰ ਇਹ ਗੱਲ ਦੱਸੀ। ਉਹ ਸੁਣ ਕੇ ਕਹਿਣ ਲੱਗਾ, "ਉਹ ਬਾਬਾ ਹੋਰ ਕੋਈ ਨਹੀਂ ਸੀ, ਰੱਬ ਆਪ ਸੀ।" (੧੯੫੨)

**ਪੁਸਤਕ 'ਜਿਨ੍ਹਾ ਦਿਸੰਦੜਿਆ ਦੁਰਮਤਿ ਵੰਞੈ' ਵਿੱਚੋਂ ਧੰਨਵਾਦ ਸਹਿਤ।**

---

*ਜੁਲਾਈ ੨੦੨੨ ਦਾ ਬਾਕੀ:*

# ਨਸ਼ੇ ਨਿਗਲ ਗਏ ਪੰਜਾਬ ਨੂੰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਕਈ ਤਾਂ ਧਨ ਇਕੱਤਰ ਕਰਨ ਦੀ ਦੌੜ ਅਤੇ ਹੋੜ ਵਿਚ ਹੀ ਗ਼ਲਤਾਨ ਹੋ ਰਹੇ ਹਨ। ਲਿਹਾਜ਼ਾ ਉਨ੍ਹਾਂ ਦਾ ਜੀਵਨ— *ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥* ਵਾਲਾ ਬਣਦਾ ਜਾ ਰਿਹਾ ਹੈ।

ਗੱਲ ਕਾਹਦੀ, ਨੌਜਵਾਨ ਵਿਰਸੇ ਨਾਲੋਂ ਟੁੱਟ ਗਏ ਹਨ। ਉਨ੍ਹਾਂ ਦਾ ਭਵਿੱਖ ਧੁੰਦਲਾ ਹੈ ਅਤੇ ਵਰਤਮਾਨ ਵਿਚ ਉਹ ਜਿਉ ਨਹੀਂ ਰਹੇ। ਬਸ, ਨਿਰਾਸ਼ਤਾ ਹੀ ਪੱਲੇ ਪੈ ਰਹੀ ਹੈ। ਨਿਰਾਸ਼ਤਾ ਕਾਰਨ ਕਈ ਤਰ੍ਹਾਂ ਦੇ ਨਸ਼ਿਆਂ ਦਾ ਸਹਾਰਾ ਲਿਆ ਜਾ ਰਿਹਾ ਹੈ। ਨੌਵਾਂ ਕਾਰਨ ਰਾਤੋ-ਰਾਤ ਅਮੀਰ ਹੋਣ ਦੀ ਵਧ ਰਹੀ ਰੁਚੀ ਕਾਰਨ ਤਸਕਰੀ ਦੇ ਧੰਦੇ ਵਿਚ ਲੱਗੀਆਂ ਦੇਸ਼-ਧਰੋਹੀ ਸ਼ਕਤੀਆਂ ਵੀ ਨਸ਼ਿਆਂ ਦੇ ਫੈਲਾਉਣ ਲਈ ਬਹੁਤ ਸਰਗਰਮ ਹਨ। ਹਰ ਰੋਜ਼ ਸਵੇਰੇ ਪਿੰਡਾਂ ਵਿਚ ਕਾਰਾਂ ਘੁੰਮਦੀਆਂ ਆਮ ਦੇਖੀਆਂ ਜਾ ਸਕਦੀਆਂ ਹਨ, ਜਿਨ੍ਹਾਂ ਰਾਹੀਂ ਨਸ਼ੇ ਵੰਡੇ ਅਤੇ ਵੇਚੇ ਜਾਂਦੇ ਹਨ। ਨਸ਼ਿਆਂ ਦੀ ਤਸਕਰੀ ਅਤੇ ਵੇਚ ਵੰਡ ਕਾਨੂੰਨਨ ਵਿਵਰਜਿਤ ਹੈ। ਪ੍ਰਸ਼ਾਸਨ ਵੀ ਖਾਮੋਸ਼ ਹੈ।

ਕਿਸੇ ਵੀ ਦੇਸ਼ ਦੀ ਤਰੱਕੀ ਰਾਜਨੀਤਕ ਲੀਡਰਸ਼ਿਪ, ਪ੍ਰਸ਼ਾਸਨ ਅਤੇ ਜਨਤਾ ਤਿੰਨਾਂ ਉੱਤੇ ਨਿਰਭਰ ਕਰਦੀ ਹੈ। ਰਾਜਨੀਤਕ ਪਾਰਟੀਆਂ ਲੋਕ-ਭਲਾਈ ਦੇ ਕੰਮਾਂ ਨਾਲੋਂ ਰਾਜ ਸ਼ਕਤੀ ਉੱਤੇ ਕਾਬਜ਼ ਰਹਿਣ ਲਈ ਜ਼ਿਆਦਾ ਫਿਕਰਮੰਦ ਹਨ। ਪ੍ਰਸ਼ਾਸਨ ਨੂੰ ਉਨਾਂ ਨੇ ਨਾਲ ਮਿਲਾ ਲਿਆ ਹੈ ਅਤੇ ਜਨਤਾ ਨੂੰ ਆਪਣੇ ਉੱਤੇ ਨਿਰਭਰ ਕਰ ਲਿਆ ਹੈ ਅਤੇ ਉਹ ਤਸਕਰ, ਧਨ-ਕੁਬੇਰ ਅਤੇ ਜ਼ਰਾਇਮ ਪੇਸ਼ਾ ਲੋਕਾਂ ਦਾ ਓਟ-ਆਸਰਾ ਬਣ ਗਏ ਹਨ।

ਬਾਬਰ ਦੇ ਹਮਲੇ ਸਮੇਂ ਲੋਧੀ ਖ਼ਾਨਦਾਨ ਦੇ ਰਾਜ ਵਿਚ ਦੇਸ਼ ਦੀ ਅਧੋਗਤੀ ਵਾਲੀ ਹਾਲਤ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦੇਸ਼ ਦੀ ਜਨਤਾ ਨੂੰ ਅਧਿਆਤਮਕ ਅਤੇ ਸਰੀਰਕ ਤੌਰ ਉੱਤੇ ਮਜ਼ਬੂਤ ਕਰਨ ਹਿੱਤ ਮੁਕੰਮਲ ਕ੍ਰਾਂਤੀ ਦੀ ਲਹਿਰ ਅਰੰਭ ਕੀਤੀ। ਜਿੱਥੇ ਉਨ੍ਹਾਂ ਨੇ ਲੋਕਾਂ ਨੂੰ ਆਤਮਕ ਗਿਆਨ ਵੰਡਿਆ, ਉੱਥੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਮੱਲ ਅਖਾੜੇ ਅਰੰਭ ਕਰਵਾ ਕੇ ਗੱਭਰੂਆਂ ਨੂੰ ਸਰੀਰਕ ਤੌਰ ਉੱਤੇ ਬਲਧਾਰੀ ਕਰਨ ਹਿੱਤ ਵੀ ਹੰਭਲਾ ਮਾਰਿਆ। 'ਗੁਰੂ ਕਾ ਲੰਗਰ' ਚਲਾ ਕੇ ਸ਼ਾਕਾਹਾਰੀ ਅਤੇ ਸ਼ੁੱਧ ਪੌਸ਼ਟਿਕ ਖਾਣਾ ਖਾ/ਖਵਾ ਕੇ ਸਿਹਤ ਨੂੰ ਤੰਦਰੁਸਤ ਰੱਖਣ ਲਈ ਇਕ ਮਿਸਾਲ ਪੈਦਾ ਕੀਤੀ ਸੀ। ਗੁਰੂ ਸਾਹਿਬਾਨ ਨੇ ਨਸ਼ਿਆਂ ਦੀ ਸਖਤ ਮਨਾਹੀ ਕੀਤੀ ਅਤੇ ਮਨੁੱਖ ਨੂੰ ਸਦਾਚਾਰਕ ਨੈਤਿਕ ਜੀਵਨ ਜਿਊਣ ਦਾ ਉਪਦੇਸ਼ ਦਿੱਤਾ। ਆਪ ਨੇ ਫੁਰਮਾਇਆ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮੦੫੧੦੦*

*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੨੨)*

ਤਥਾ :

*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੫੪)*

ਨਸ਼ਿਆਂ ਅਤੇ ਵਿਸ਼ਿਆਂ ਵਿਕਾਰਾਂ ਰਾਹੀਂ ਤਬਾਹ ਕੀਤੇ ਜਾ ਰਹੇ ਸਰੀਰ (ਕਾਇਆ) ਦੀ ਮਹੱਤਤਾ ਨੂੰ ਗੁਰੂ ਸਾਹਿਬਾਨ ਨੇ ਇਉਂ ਦ੍ਰਿੜ੍ਹ ਕਰਵਾਇਆ:

*ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੬)*

ਤਥਾ :

*ਕਾਇਆ ਮਹਲੁ ਮੰਦਰੁ ਘਰੁ ਹਰਿ ਕਾ ਤਿਸੁ ਮਹਿ ਰਾਖੀ ਜੋਤਿ ਅਪਾਰ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੬)*

ਤਥਾ :

*ਇਹੁ ਸਰੀਰੁ ਕਰਮ ਕੀ ਧਰਤੀ ਗੁਰਮੁਖਿ ਮਥਿ ਮਥਿ ਤਤੁ ਕਢਈਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੩੪)*

ਵਿਸ਼ੇ-ਵਿਕਾਰਾਂ ਦੇ ਘਾਤਕ ਅਤੇ ਮਾਰੂ ਨਤੀਜਿਆਂ ਤੋਂ ਸੁਚੇਤ ਕਰ ਕੇ, ਇਨ੍ਹਾਂ ਤੋਂ ਵਿਵਰਜਿਤ ਕਰਦਿਆਂ ਸਤਿਗੁਰਾਂ ਨੇ ਫੁਰਮਾਇਆ ਹੈ :

*ਖਸਮੁ ਵਿਸਾਰਿ ਕੀਏ ਰਸ ਭੋਗ ॥ ਤਾਂ ਤਨਿ ਉਠਿ ਖਲੋਏ ਰੋਗ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੬)*

ਤਥਾ:

*ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੪)*

ਸਤਿਗੁਰਾਂ ਨੇ ਤਾਂ ਅਮਲ ਪਰਸ਼ਾਦੇ ਦਾ ਹੀ ਪ੍ਰਵਾਨ ਕੀਤਾ ਹੈ।

ਪੰਜਾਬੀਓ! ਜੇ ਬਚਣਾ ਹੈ, ਤਾਂ ਆਓ ਡੂੰਘੀ ਸਾਜ਼ਿਸ਼ ਨੂੰ ਸਮਝੀਏ! ਨੌਜੁਆਨ ਪੀੜ੍ਹੀ ਨੂੰ ਆਪਣੇ ਮਹਾਨ ਵਿਰਸੇ ਬਾਰੇ ਜਾਣੂ ਕਰਾਈਏ! ਪ੍ਰੋ. ਪੂਰਨ ਸਿੰਘ ਵਾਂਗੂ ਪੁਰਾਣੇ ਪੰਜਾਬ ਨੂੰ ਮੁੜ ਆਉਣ ਲਈ ਅਵਾਜ਼ ਮਾਰੀਏ! ਪ੍ਰੋ. ਪੂਰਨ ਸਿੰਘ ਨੇ ਆਪਣੇ ਜਜ਼ਬਾਤ ਦਾ ਪ੍ਰਗਟਾਵਾ ਇਉਂ ਕੀਤਾ ਹੈ :

*ਆ ਪੰਜਾਬ-ਪਿਆਰ ਤੂੰ ਮੁੜ ਆ! ਆ ਸਿੱਖ ਪੰਜਾਬ ਤੂੰ ਘਰ ਆ!*
*ਤੇਰੇ ਤੂਤ ਦਿੱਸਣ ਮੁੜ ਸਾਵੇ ਮੁੜ ਆਵਣ ਬੂਟਿਆਂ ਨਾਲ ਤੇਰੀਆਂ ਦੋਸਤੀਆਂ।*
*ਤੇਰੇ ਪਿਪਲਾਂ ਹੇਠ ਹੋਣ ਮੁੜ ਮੇਲੇ।*

ਸਤਿਗੁਰਾਂ ਦਾ ਮਹਾਨ ਉਪਦੇਸ਼-ਇਕ ਮੁਕੰਮਲ ਕ੍ਰਾਂਤੀ ਦਾ ਉਪਦੇਸ਼-ਘਰ ਘਰ

ਪਹੁੰਚਾਈਏ। ਜੋ ਉਪਦੇਸ਼ ਸਰਬੰਸਦਾਨੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਿਰਜਣਾ ਸਮੇਂ ਖਾਲਸਾ ਪੰਥ ਨੂੰ ਦਿੱਤਾ ਉਸੇ ਮਹਾਨ ਕ੍ਰਾਂਤੀਕਾਰੀ ਅਤੇ ਕਲਿਆਣਕਾਰੀ ਉਪਦੇਸ਼ ਦਾ ਹੀ ਨਤੀਜਾ ਸੀ ਕਿ ਉਨ੍ਹਾਂ ਨੇ ਚਿੜੀਆਂ ਤੋਂ ਬਾਜ ਤੁੜਵਾ ਦਿੱਤੇ; ਵਿਦੇਸ਼ੀ ਹਮਲਾਵਰਾਂ ਨੂੰ ਨੱਕੀਂ ਚਣੇ ਚਬਾ ਦਿੱਤੇ। ੧੬੯੯ ਈ. ਵਿਚ ਸਿਰਜੇ ਖਾਲਸੇ ਨੇ ਤਕਰੀਬਨ ਅੱਧਾ ਉੱਤਰੀ ਭਾਰਤ ਜਰਵਾਣਿਆ ਪਾਸੋਂ ਜਿੱਤ ਕੇ ੧੨ ਮਈ, ੧੭੧੦ ਈ. ਨੂੰ ਸਿੱਖ ਕੌਮ ਦੇ ਬੇਜੋੜ ਮਹਾਨ ਜਰਨੈਲ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਸਰਹੰਦ ਦੀ ਧਰਤੀ ਉੱਤੇ ਪਹਿਲੇ ਖਾਲਸਾ ਰਾਜ ਦੀ ਸਥਾਪਨਾ ਕਰ ਦਿੱਤੀ, ਜੋ ਦਸੰਬਰ, ੧੭੧੫ ਈ. ਤਕ ਕਾਇਮ ਰਿਹਾ। ਬਾਬਾ ਬੰਦਾ ਸਿੰਘ ਬਹਾਦਰ ਨੇ ਜਮਨਾ ਦੇ ਕਿਨਾਰੇ ਤੋਂ ਰਾਵੀ ਦੇ ਕੰਢਿਆਂ ਤਕ ਦਾ ਵਿਸ਼ਾਲ ਇਲਾਕਾ ਮੁਗ਼ਲਾਂ ਪਾਸੋਂ ਜਿੱਤ ਕੇ ਦੁਨੀਆ ਦੇ ਇਤਿਹਾਸ ਵਿਚ ਇਕ ਨਿਵੇਕਲਾ ਪੰਨਾ ਸ਼ਾਮਲ ਕਰ ਦਿੱਤਾ। ਬਾਬਾ ਜੀ ਦੀ ੯ ਜੂਨ, ੧੭੧੬ ਈ. (੧੧ ਹਾੜ, ਸੰਮਤ ੧੭੭੩) ਨੂੰ ਸ਼ਹੀਦੀ ਉਪਰੰਤ ਅਣਗਿਣਤ ਸ਼ਹੀਦੀਆਂ, ਸੰਘਰਸ਼ਾਂ ਅਤੇ ਢੇਰ ਕਠਿਨਾਈਆਂ ਦੇ ਦੌਰ ਵਿੱਚੋਂ ਗੁਜ਼ਰਦਿਆਂ ੧੭੯੯ ਈ. ਵਿਚ ਸ਼ੇਰ-ਏ-ਪੰਜਾਬ ਮਹਾਂਬਲੀ ਮਹਾਰਾਜਾ ਰਣਜੀਤ ਸਿੰਘ ਨੇ ਇਕ ਵਿਸ਼ਾਲ ਖਾਲਸਾ ਰਾਜ ਦੀ ਸਥਾਪਨਾ ਕੀਤੀ ਜੋ ੧੮੪੯ ਈ. ਤਕ ਕਾਇਮ ਰਿਹਾ।

ਦੁਨੀਆ ਦੇ ਤਕਰੀਬਨ ਸਾਰੇ ਧਰਮ ਨਸ਼ਿਆਂ ਤੋਂ ਵਿਵਰਜਿਤ ਕਰਦੇ ਹਨ, ਪ੍ਰੰਤੂ ਇਹ ਸਮੇਂ ਦੀ ਤ੍ਰਾਸਦੀ ਹੀ ਸਮਝੋ ਕਿ ਸ਼ਾਇਦ ਹੀ ਕਿਸੇ ਧਰਮ ਦੇ ਲੋਕ ਨਸ਼ਿਆਂ ਦੀ ਬੀਮਾਰੀ ਤੋਂ ਬਚ ਸਕੇ ਹੋਣ। ਸ਼ਾਹੀ ਇਸਤਰੀਆਂ, ਅਮੀਰਜ਼ਾਦੀਆਂ ਅਤੇ ਨੱਚਣ-ਗਾਉਣ ਵਾਲੀਆਂ ਇਸਤਰੀਆਂ ਵੀ ਵਿਸ਼ੇਸ਼ ਮੌਕਿਆਂ 'ਤੇ ਸ਼ਰਾਬ ਪੀਂਦੀਆਂ ਅਤੇ ਅਨੇਕਾਂ ਹੋਰ ਨਸ਼ੇ ਕਰਦੀਆਂ ਹਨ। ਸਤਿਗੁਰਾਂ ਨੇ ਖਾਲਸਾ ਪੰਥ ਲਈ ਜੋ ਮਰਯਾਦਾ ਨੀਯਤ ਕੀਤੀ ਉਸ ਵਿਚ ਨਸ਼ਿਆਂ ਦੀ ਕੋਈ ਥਾਂ ਨਹੀਂ ਹੈ। ਸਿੱਖੀ ਸਿਧਾਂਤ ਵਿਚ ਮਨੁੱਖੀ ਅਚਾਰ ਨੂੰ ਸੱਚ (ਪਰਮਾਤਮਾ) ਤੋਂ ਵੱਧ ਮਹੱਤਵ ਦਿੱਤਾ ਗਿਆ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੨)*

ਵਿਦਵਾਨਾਂ ਲਈ ਵੀ ਅਚਾਰ ਅਤੇ ਵਿਹਾਰ ਵਿਚ ਪ੍ਰਪੱਕ ਹੋਣ ਦੀ ਸ਼ਰਤ ਲਗਾਈ। ਸਤਿਗੁਰਾਂ ਨੇ ਫੁਰਮਾਇਆ ਹੈ:

*ਜਗਿ ਗਿਆਨੀ ਵਿਰਲਾ ਆਚਾਰੀ॥ ਜਗਿ ਪੰਡਿਤੁ ਵਿਰਲਾ ਵੀਚਾਰੀ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੧੩)*

ਉੱਚੇ ਅਚਾਰ ਵਾਲੇ ਰਹਿਤ ਮਰਯਾਦਾ ਵਿਚ ਪ੍ਰਪੱਕ, ਆਤਮਕ ਅਤੇ ਸਰੀਰਕ ਤੌਰ ਉੱਤੇ ਬਲਵਾਨ ਖਾਲਸੇ ਨੇ ਦੁਨੀਆ ਵਿਚ ਇਕ ਵਿਲੱਖਣ ਇਤਿਹਾਸ ਸਿਰਜਿਆ। ਭਾਵੇਂ ਉਹ ਭੰਗਾਣੀ ਸੀ, ਨਦੌਣ ਸੀ, ਸ੍ਰੀ ਅਨੰਦਪੁਰ ਸਾਹਿਬ ਦੀ ਧਰਤੀ ਸੀ, ਸਰਸਾ ਨਦੀ ਦਾ ਕਿਨਾਰਾ ਸੀ, ਚਮਕੌਰ ਦੀ ਗੜ੍ਹੀ ਸੀ ਜਾਂ ਫਿਰ ਖਿਦਰਾਣੇ ਦੀ ਢਾਬ (ਸ੍ਰੀ ਮੁਕਤਸਰ ਸਾਹਿਬ) ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੁੱਚੇ ਸੰਸਾਰ ਨੂੰ ਦੁਰਲੱਭ ਅਤੇ

ਮਿਸਾਲੀ ਜੀਵਨ ਜਿਊਣ ਲਈ ਜੋ ਸਿਧਾਂਤ— ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ ਦਾ ਦਿੱਤਾ ਉਸ ਨੇ ਇਕ ਨਵੀਂ ਅਤੇ ਮੁਕੰਮਲ ਕ੍ਰਾਂਤੀ ਲਿਆਂਦੀ। ਹੁਣ ਨੌਜਵਾਨਾਂ ਅੰਦਰ ਕਿਰਤ ਦੀ ਰੁਚੀ ਖਤਮ ਹੋ ਗਈ ਹੈ। ਪੱਛਮੀ ਪ੍ਰਭਾਵ ਹੇਠ ਉਹ ਨਾ ਹੰਸ ਰਹੇ ਤੇ ਨਾ ਬਗਲੇ। ਗੁਰਮਤਿ ਸੰਬੰਧੀ ਲਿਖੇ ਰਹਿਤਨਾਮਿਆਂ ਤੇ ਇਤਿਹਾਸਿਕ ਗ੍ਰੰਥਾਂ ਵਿਚ ਨਸ਼ਿਆਂ ਬਾਰੇ ਇਸ ਤਰ੍ਹਾਂ ਤਾਕੀਦ ਕੀਤੀ ਗਈ ਹੈ:

*-ਪਰ ਨਾਰੀ ਜੂਆ, ਅਸਤ, ਚੋਰੀ, ਮਦਰਾ ਜਾਨ॥*
*ਪਾਂਚ ਐਬ ਯੇ ਜਗਤ ਮੋ ਤਜੈ ਸੁ ਸਿੰਘ ਸੁਜਾਨ॥ (ਰਹਿਤਨਾਮਾ ਭਾਈ ਚੌਪਾ ਸਿੰਘ)*
*-ਅਧਮ ਬਾਰਨੀ ਜਾਂਹਿ ਤੇ ਜਿਹ ਪੀਵਤ ਸੁਧ ਜਾਇ॥*
*ਹੋਤ ਭੂਪ ਸਮ ਪਸ਼ੂ ਕੇ ਸੁਗਮ ਅਗੇਂ ਤਿਹ ਘਾਇ॥(ਗੁਰ ਬਿਲਾਸ ਪਾਤਸ਼ਾਹੀ ੬)*

ਆਓ ਨੌਜਵਾਨੋ! ਆਪਣੇ ਵਿਰਸੇ ਨੂੰ ਯਾਦ ਕਰੀਏ ਅਤੇ ਉਸ ਵਿਲੱਖਣ ਵਿਰਸੇ ਦੇ ਸੁਯੋਗ ਅਤੇ ਸਹੀ ਵਾਰਸ ਬਣੀਏ। ਇਹ ਉਹ ਵਿਰਸਾ ਹੈ, ਜਿੱਥੇ ਖੋਪਰ ਲਾਹੁਣ ਵਾਲੀ ਰੰਬੀ ਸ਼ਰਮਸਾਰ ਹੋ ਗਈ; ਜਿੱਥੇ ਬੰਦ-ਬੰਦ ਕੱਟਣ ਵਾਲਾ ਜੱਲਾਦ ਬੇਹੱਦ ਹੈਰਾਨ ਅਤੇ ਪਸ਼ੇਮਾਨ ਹੋ ਗਿਆ; ਜਿੱਥੇ ਆਰੇ ਨਾਲ ਚੀਰਣ ਵਾਲਾ ਕੰਬ ਉੱਠਿਆ; ਜਿੱਥੇ ਜੰਬੂਰਾਂ ਨਾਲ ਮਾਸ ਨੋਚਣ ਵਾਲਾ ਜੱਲਾਦ ਹੈਰਤਅੰਗੇਜ਼ ਹੋ ਗਿਆ; ਪਿਉ-ਪੁੱਤ ਨੂੰ ਚਰਖੀ ਉੱਤੇ ਚੜ੍ਹਾਉਣ ਦਾ ਹੁਕਮ ਦੇਣ ਵਾਲਾ ਜਾਲਮ ਸੂਬੇਦਾਰ ਵੀ ਦੰਗ ਰਹਿ ਗਿਆ। ਇਹ ਕਹਾਣੀ ਹੈ ਉਨਾਂ ਸਿੱਦਕੀ, ਸਿਰੜੀ ਸੂਰਮਿਆਂ, ਉੱਚੇ ਅਚਾਰ ਵਾਲੇ ਮਰਜੀਵੜਿਆਂ, ਗੁਰੂ ਨਾਲ ਓਤਪੋਤ ਹੋਏ ਜਿਊੜਿਆਂ ਦੀ। ਕੀ ਕੋਈ ਨਸ਼ੇੜੀ ਨਿੱਕੀ ਜਿਹੀ ਕੁਰਬਾਨੀ ਦੇਣ ਲਈ ਸੋਚ ਸਕਦੈ? ਉਹ ਤਾਂ ਆਤਮ ਘਾਤੀ ਹੋ ਸਕਦਾ ਹੈ। ਉਹ ਸਮਾਜ ਦੇ ਮੱਥੇ ਉੱਤੇ ਕਲੰਕ ਹੈ। ਨੌਜਵਾਨੋ! ਜੀਭ ਦੇ ਸੁਆਦ, ਮਨ ਦੀ ਝੂਠੀ ਖੁਸ਼ੀ ਅਤੇ ਥੋੜੇ ਸਮੇਂ ਲਈ ਨਸ਼ਈ ਹੋ ਕੇ ਕਮਲਾ ਜਿਹਾ ਬਣਨ ਲਈ ਜਿਹੜੇ ਫੋਕੇ ਸੁਆਦਾਂ ਵਿਚ ਪੈ ਕੇ ਜੀਵਨ ਬਰਬਾਦ ਕਰ ਰਹੇ ਹੋ, ਇਹ ਸੁਆਦ ਮਨੁੱਖੀ ਸਰੀਰ ਨੂੰ ਰੋਗੀ ਅਤੇ ਆਲਸੀ ਬਣਾਉਂਦੇ ਹਨ; ਜੀਵਨ ਨੂੰ ਮੁੱਢੋਂ ਹੀ ਬਰਬਾਦ ਕਰਦੇ ਹਨ। ਅਜਿਹੇ ਸੁਆਦਾਂ ਬਾਰੇ ਗੁਰੂ ਜੀ ਇਉਂ ਫੁਰਮਾਉਂਦੇ ਹਨ:

*-ਬਹੁ ਸਾਦਹੁ ਦੂਖੁ ਪਰਾਪਤਿ ਹੋਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੩੪)*
*-ਅਧਿਕ ਸੁਆਦ ਰੋਗ ਅਧਿਕਾਈ*
*ਬਿਨੁ ਗੁਰ ਸਹਜੁ ਨ ਪਾਇਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੫੫)*

ਜੇਕਰ ਦੇਸ਼ ਨੂੰ ਬਚਾਉਣਾ ਹੈ ਤਾਂ ਪੰਜਾਬ ਨੂੰ ਬਚਾਉਣਾ ਹੋਵੇਗਾ। ਨਹੀਂ ਤਾਂ ਨਾ ਰਹੇਗਾ ਬਾਂਸ, ਨਾ ਵੱਜੇਗੀ ਬੰਸਰੀ। ਪੰਜਾਬ ਰੂਪੀ ਦਿਲ ਤੋਂ ਬਿਨਾਂ ਭਾਰਤ ਰੂਪੀ ਸਰੀਰ ਫਿਰ ਗ਼ੁਲਾਮ ਹੋ ਜਾਵੇਗਾ। ਦੇਸ਼ ਦੇ ਵਡੇਰੇ ਹਿੱਤਾਂ ਦੇ ਸਨਮੁਖ ਰਾਸ਼ਟਰੀ ਪਾਰਟੀਆਂ ਨੂੰ ਆਪਣੀ ਸੌੜੀ ਰਾਜਨੀਤੀ ਤਿਆਗਣੀ ਹੋਵੇਗੀ। ਪੰਜਾਬੀ ਮਾਂ-ਪਿਉ ਨੂੰ ਆਪਣੀ ਔਲਾਦ ਨੂੰ ਆਪਣੇ ਮਹਾਨ ਵਿਰਸੇ ਨਾਲ ਜੋੜਨਾ ਹੋਵੇਗਾ। ਉਨ੍ਹਾਂ ਸਾਹਮਣੇ ਆਪਣਾ

ਮਿਸਾਲੀ ਜੀਵਨ "ਰੋਲ-ਮਾਡਲ" ਦੇ ਤੌਰ ਉੱਤੇ ਪੇਸ਼ ਕਰਨਾ ਹੋਵੇਗਾ। ਅਧਿਆਪਕ ਨੂੰ ਸਮਾਜ ਅੰਦਰ ਆਪਣਾ ਸਤਿਕਾਰ ਵਾਲਾ ਰੁਤਬਾ ਹਾਸਲ ਕਰਨ ਹਿੱਤ ਆਪਣੀ ਨੈਤਿਕ ਜ਼ਿੰਮੇਵਾਰੀ ਨਿਭਾਉਣੀ ਹੋਵੇਗੀ, ਧਾਰਮਿਕ ਖੇਤਰ ਵਿਚ ਕਾਰਜਸ਼ੀਲ ਲੋਕਾਂ ਨੂੰ, ਧਾਰਮਿਕਤਾ ਨੂੰ ਸਮਝ ਕੇ ਆਪਣੇ ਫਰਜ਼ ਹਿੱਤ ਪਹਿਲਾਂ ਆਪਣਾ ਜੀਵਨ "ਕਰਨੀ ਅਤੇ ਕਥਨੀ" ਉੱਤੇ ਆਧਾਰਿਤ ਧਾਰਮਿਕ ਲੀਹਾਂ ਉੱਤੇ ਪਾਉਣਾ ਹੋਵੇਗਾ ਅਤੇ ਫਿਰ ਆਪਣਾ ਅਮਲੀ ਜੀਵਨ ਜਨਤਾ ਦੇ ਸਾਹਮਣੇ ਰੋਲ- ਮਾਡਲ ਦੇ ਰੂਪ ਵਿਚ ਰੱਖ ਕੇ ਲੋਕਾਂ ਨੂੰ ਸਹੀ ਸੇਧ ਦੇਣੀ ਹੋਵੇਗੀ। ਸਭ ਤੋਂ ਵੱਡਾ ਫ਼ਰਜ਼ ਰਾਜਨੀਤਕ ਲੋਕਾਂ ਦਾ ਹੈ। ਉਹ ਪਹਿਲਾਂ ਇਹ ਜ਼ਰੂਰ ਮਹਿਸੂਸ ਕਰ ਲੈਣ ਕਿ ਜੇਕਰ ਜਨਤਾ ਹੀ ਨਹੀਂ ਹੋਵੇਗੀ ਤਾਂ ਰਾਜ ਕਿਸ ਉੱਤੇ ਕਰਨਗੇ? ਜਾਂ ਫਿਰ ਜਿਨ੍ਹਾਂ ਦੇ ਉਹ ਨੇਤਾ ਅਖਵਾਉਂਦੇ ਹਨ ਜੇ ਉਹ ਘੱਟ ਗਏ, ਕਮਜ਼ੋਰ ਹੋ ਗਏ ਤਾਂ ਫਿਰ . . .? ਫਿਰ ਬਾਹਰੋਂ ਆਇਆਂ ਨੇ ਤਾਂ ਉਨ੍ਹਾਂ ਨੂੰ ਆਪਣਾ ਨੇਤਾ ਨਹੀਂ ਮੰਨਣਾ। ਵੋਟਾਂ ਜ਼ਰੂਰ ਲੈਣ, ਰਾਜ ਸ਼ਕਤੀ ਪ੍ਰਾਪਤ ਕਰਨ, ਪਰ ਲੋਕ ਭਲਾਈ ਦੇ ਕਾਰਜ ਅਤੇ ਦੇਸ਼ ਦਾ ਵਿਕਾਸ ਕਰਨ ਹਿੱਤ।ਲੋਕਾਂ ਦੀਆਂ ਵੋਟਾਂ ਜ਼ਰੂਰ ਲੈਣ, ਪਰ ਲੈਣ ਆਪਣੇ ਸਫ਼ਲ ਪ੍ਰੋਗਰਾਮਾਂ ਅਤੇ ਨੀਤੀਆਂ ਦਾ ਪ੍ਰਚਾਰ ਕਰ ਕੇ, ਨਾ ਕਿ ਭ੍ਰਿਸ਼ਟ ਤਰੀਕਿਆਂ ਨਾਲ, ਪੈਸੇ ਦੇ ਜ਼ੋਰ ਨਾਲ, ਲੋਕਾਂ ਅੰਦਰ ਨਸ਼ਾ ਰੂਪੀ ਜ਼ਹਿਰ ਵੰਡ ਕੇ। ਨਸ਼ਿਆਂ ਦੇ ਤਸਕਰਾਂ ਨਾਲ ਰਲੀ ਹੋਈ ਪ੍ਰਸ਼ਾਸਨਕ ਟੋਲੀ ਨੂੰ ਵੀ ਇਨ੍ਹਾਂ ਅਨੈਤਿਕ ਕੰਮਾਂ ਤੋਂ ਵਰਜ ਕੇ ਪੰਜਾਬ ਨੂੰ ਮੌਤ ਦੇ ਮੂੰਹ ਵਿੱਚੋਂ ਕੱਢਣ ਲਈ ਯਤਨਸ਼ੀਲ ਹੋਣਾ ਪਵੇਗਾ, ਵਰਨਾ ਪੰਜਾਬ ਦਾ ਭਵਿੱਖ ਅੱਤ ਦੇ ਹਨੇਰੇ ਵਾਲਾ ਬਣ ਜਾਵੇਗਾ। ਜੋ ਅੱਜਤਕ ਦੁਸ਼ਮਣ ਵੱਡੇ-ਵੱਡੇ ਹਮਲਿਆਂ ਰਾਹੀਂ ਨਹੀਂ ਹਾਸਲ ਕਰ ਸਕਿਆ, ਉਹ ਨਸ਼ਿਆਂ ਦੇ ਦਰਿਆ ਚਲਾ ਕੇ ਸੌਖਿਆਂ ਹੀ ਪ੍ਰਾਪਤ ਕਰ ਲਵੇਗਾ। ਸੋਹਣੇ ਪੰਜਾਬ ਦੇ ਮੱਥੇ ਉੱਤੇ ਭੂੰਡ ਬੈਠ ਜਾਵੇਗਾ। ਨਸ਼ੇੜੀ ਦੀ ਜ਼ਿੰਦਗੀ ਘਰ-ਪਰਵਾਰ ਅਤੇ ਸਮਾਜ ਉੱਤੇ ਕਲੰਕ ਹੈ। ਨਸ਼ੇੜੀ ਦੀ ਜ਼ਿੰਦਗੀ ਮਾਨਸਿਕ ਅਤੇ ਸਰੀਰਕ ਰੋਗਾਂ ਦੀ ਪੰਡ ਹੈ। ਨਸ਼ੇੜੀ ਜ਼ਿਹਨੀ ਅਤੇ ਸਰੀਰਕ ਤੌਰ ਉੱਤੇ ਗ਼ੁਲਾਮ ਹੈ। ਨਸ਼ੇੜੀ ਦੀ ਜ਼ਿੰਦਗੀ ਮੁਕੰਮਲ ਨਰਕ ਹੈ। ਨਰਕ ਨੂੰ ਤਿਆਗ ਅਤੇ ਸਵਰਗ ਨੂੰ ਮਾਣ ਨੌਜਵਾਨਾ! ਜ਼ਿੰਦਗੀ ਜਿਊਣ ਲਈ ਹੈ। ਸਤਿਗੁਰਾਂ ਨੇ ਮੁਕੰਮਲ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ ਜ਼ਿੰਦਗੀ ਜਿਊਣ ਦਾ ਉਪਦੇਸ਼ ਦਿੱਤਾ ਹੈ। ਨਿਰੋਗ ਅਤੇ ਸਾਦ ਮੁਰਾਦੀ ਜ਼ਿੰਦਗੀ! ਜ਼ਿੰਦਗੀ ਹੀ ਸਵਰਗ ਹੈ। ਜ਼ਿੰਦਗੀ ਨੂੰ ਨਸ਼ਿਆਂ ਵਿਚ ਰੋੜ੍ਹ ਕੇ ਨਰਕ ਨਾ ਬਣਾ! ਸਤਿਗੁਰਾਂ ਦੇ ਉਪੇਦਸ਼ ਨੂੰ ਮਨ ਵਿਚ ਧਾਰਨ ਕਰ ਕੇ ਜੀਵਨ ਜੀ। ਗੁਰਵਾਕ ਹੈ:

*ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ॥*
*ਜਪਿ ਜਪਿ ਨਾਮੁ ਗੋਬਿੰਦ ਕਾ ਪੂਰਨ ਬੀਚਾਰੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੧੫)*

ਜੀਵਨ ਬਰਬਾਦ ਨਾ ਕਰੋ! ਇਹ ਬਰਬਾਦੀ ਕਿਸੇ ਦੀ ਨਹੀਂ ਤੁਹਾਡੀ ਆਪਣੀ ਬਰਬਾਦੀ ਹੈ। ਆਪਣੀ ਬਰਬਾਦੀ ਆਪ ਕਰਨ ਵਾਲੇ ਨੂੰ ਕੌਣ ਸਿਆਣਾ ਕਹੇਗਾ? ਜਿਹੜੀ ਚੀਜ਼ ਅਸੀਂ ਬਣਾਈ ਹੀ ਨਹੀਂ, ਉਸ ਨੂੰ ਬਰਬਾਦ ਕਰਨ ਦਾ ਸਾਨੂੰ ਕੋਈ ਹੱਕ ਨਹੀਂ ਹੈ।

ਸਰੀਰ ਅਕਾਲ ਪੁਰਖ ਦੀ ਕਲਾਮਈ ਸਿਰਜਣਾ ਹੈ। ਸਰੀਰ ਕੁਦਰਤ ਦੀ ਅਨਮੋਲ, ਅਦਭੁਤ ਅਤੇ ਵਿਲੱਖਣ ਦਾਤ ਹੈ। ਸਰੀਰ ਪਰਮਾਤਮਾ ਦਾ ਮਹੱਲ ਹੈ। ਸਰੀਰ ਮਨੁੱਖੀ ਹੋਂਦ ਦਾ ਇੱਕੋ ਇੱਕ ਚਿੰਨ ਹੈ। ਸਰੀਰ ਧਰਮ ਹੈ। ਸਰੀਰ ਕਰਮ ਦੀ ਧਰਤੀ ਹੈ। ਸਰੀਰ ਅੰਦਰ ਨਾਮ ਰੂਪੀ ਅੰਮ੍ਰਿਤ ਦਾ ਭੰਡਾਰ ਹੈ। ਸਰੀਰ ਅੰਦਰ ਤ੍ਰਿਵੈਣੀ ਹੈ। ਸਰੀਰ ਅੰਦਰ ਸੰਗਮ ਹੈ। ਸਰੀਰ ਕਰਕੇ ਹੀ ਮਾਨਵੀ ਸਮਾਜ-ਸੰਸਾਰ ਹੈ। ਸਰੀਰ ਕਰਕੇ ਮਾਨਵ "Crown and Glory of the world" ਅਸ਼ਰਫੇ-ਮਖਲੂਕਾਤ ਹੈ; ਸੰਸਾਰ ਦਾ ਸਿਰਦਾਰ ਅਤੇ ਸਿਕਦਾਰ ਹੈ। ਅਫਸੋਸ! ਧਰਤੀ ਉੱਤੇ ਬੁੱਧੀ ਦਾ ਮਾਲਕ ਅਤੇ ਸਾਰੀਆਂ ਜੂਨਾਂ ਵਿੱਚੋਂ ਉੱਤਮ, ਸਿਰਮੌਰ ਅਤੇ ਅਦੁੱਤੀ ਜੂਨੀ ਵਾਲਾ ਮਨੁੱਖ ਹੀ ਆਪਣੇ ਆਪ ਨੂੰ ਵਿਸ਼ਿਆਂ, ਵਿਕਾਰਾਂ ਅਤੇ ਨਸ਼ਿਆਂ ਰਾਹੀਂ ਬਰਬਾਦ ਕਰ ਰਿਹਾ ਹੈ। ਸਤਿਗੁਰਾਂ ਦਾ ਉਪਦੇਸ਼ ਤਾਂ ਇਉਂ ਹੈ:

*-ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੫੯)*

*-ਅਵਰ ਜੋਨਿ ਤੇਰੀ ਪਨਿਹਾਰੀ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੭੪)*

ਆਓ ਨੌਜਵਾਨੋ! ਅਹਿਦ ਕਰੀਏ ਕਿ ਅਕਾਲ ਪੁਰਖ ਵੱਲੋਂ ਬਖ਼ਸ਼ੇ ਮਨੁੱਖੀ ਜਨਮ ਨੂੰ ਐਵੇਂ ਨਸ਼ਿਆਂ ਨਾਲ ਬਰਬਾਦ ਨਹੀਂ ਕਰਾਂਗੇ, ਸਗੋਂ ਸੋਹਣੇ ਸੁੰਦਰ ਸਰੀਰ ਨੂੰ ਕਿਰਤ ਕਰਨ, ਵੰਡ ਛਕਣ ਅਤੇ ਨਾਮ ਜਪਣ ਦੇ ਮਹਾਨ ਅਤੇ ਵਿਲੱਖਣ ਉਪਦੇਸ਼ ਉੱਤੇ ਅਮਲ ਕਰਦਿਆਂ ਇਸ ਨੂੰ ਅਰੋਗ ਰੱਖਾਂਗੇ ਅਤੇ ਸਤਿਗੁਰਾਂ ਦੇ ਮਹਾਨ ਕਥਨ— *ਇਹੁ ਸਰੀਰੁ ਸਭੁ ਧਰਮੁ ਹੈ ਜਿਸੁ ਅੰਦਰਿ ਸਚੇ ਕੀ ਵਿਚਿ ਜੋਤਿ* ਦੇ ਰਹੱਸ ਨੂੰ ਸਮਝਾਂਗੇ। ਨਸ਼ਿਆਂ ਵਿਚ ਗ੍ਰਸੇ ਸਰੀਰ ਬਾਰੇ ਤਾਂ ਗੁਰੂ ਸਾਹਿਬ ਨੇ ਇਉਂ ਫੁਰਮਾਇਆ ਹੈ :

*ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੪੫)*

ਤਥਾ :

*ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੧)*

ਵੱਡੇ ਭਾਗਾਂ ਨਾਲ ਪ੍ਰਾਪਤ ਇਸ ਸਰੀਰ ਨੂੰ ਬਰਬਾਦ ਕਰਨ ਵਾਲੇ ਨੂੰ ਸਤਿਗੁਰਾਂ ਨੇ ਆਤਮਘਾਤੀ ਕਿਹਾ ਹੈ। ਸਤਿਗੁਰਾਂ ਦਾ ਫੁਰਮਾਨ ਹੈ:

*ਦੁਲਭ ਦੇਹ ਪਾਈ ਵਡਭਾਗੀ॥ ਨਾਮੁ ਨ ਜਪਹਿ ਤੇ ਆਤਮ ਘਾਤੀ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੮੮)*

ਮਨੁੱਖ ਇੱਕੋ ਇਕ ਐਸਾ ਪ੍ਰਾਣੀ ਹੈ ਜੋ ਆਪਣਾ ਜੀਵਨ ਆਪ ਬਰਬਾਦ ਕਰਦਾ ਹੈ। ਟਾਲਸਟਾਏ ਨੇ ਕਿਹਾ ਹੈ, Man is the only animal, who willfully destroys himself. ਨਸ਼ਿਆਂ, ਵਿਸ਼ਿਆਂ ਵਿਕਾਰਾਂ ਵਿਚ ਮਨੁੱਖੀ ਸਿਹਤ ਨੂੰ ਤਬਾਹ ਕਰਨਾ ਇਕ ਮਹਾਂਪਾਪ ਹੈ; ਕਾਨੂੰਨ-ਏ-ਕੁਦਰਤ ਦੇ ਵਿਰੁੱਧ ਵਰਤਾਰਾ ਹੈ।

ਮਨੁੱਖਾ ਦੇਹ ਨੂੰ ਮਨੁੱਖ ਨੇ ਆਪ ਨਹੀਂ ਘੜਿਆ ਫਿਰ ਮਨੁੱਖ ਨੂੰ ਕੀ ਹੱਕ ਹੈ ਕਿ ਉਹ ਉਸ ਨੂੰ ਬਰਬਾਦ ਕਰੇ? ਜਿਹੜੀ ਚੀਜ਼ ਅਸੀਂ ਨਾ ਬਣਾਈ ਹੈ, ਨਾ ਹੀ ਬਣਾਉਣ ਦੀ ਸਮਰੱਥਾ ਰੱਖਦੇ ਹਾਂ, ਉਸ ਨੂੰ ਤਬਾਹ ਕਰਨ ਦਾ ਸਾਨੂੰ ਕੀ ਹੱਕ ਹੈ? ਆਪਣੀ ਦੇਹ ਦੀ ਚੰਗੀ ਤਰ੍ਹਾਂ ਸੰਭਾਲ ਨਾ ਕਰਨਾ ਕੁਦਰਤ ਪ੍ਰਤੀ ਮਨੁੱਖੀ ਫ਼ਰਜ਼ ਵਿਚ ਕੁਤਾਹੀ ਹੈ। ਮਹਾਂਕਵੀ ਰਵਿੰਦਰ ਨਾਥ ਟੈਗੋਰ ਨੇ ਕਿਹਾ ਸੀ, "We Have No Right To Neglect Our Bodies Because We Did Not Create Them Ourselves." ਭਾਵ, ਸਾਨੂੰ ਆਪਣੇ ਸਰੀਰ ਨੂੰ ਅਣਗੌਲਿਆਂ ਕਰਨ ਦਾ ਕੋਈ ਹੱਕ ਨਹੀਂ ਹੈ ਕਿਉਂਕਿ ਅਸੀਂ ਇਸ ਨੂੰ ਬਣਾਇਆ ਹੀ ਨਹੀਂ। ਇਹ ਸਰੀਰ ਤਾਂ— *ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥ ਗਰਭ ਅਗਨਿ ਮਹਿ ਜਿਨਹਿ ਉਬਾਰਿਆ॥* ਅਨੁਸਾਰ ਅਕਾਲ ਪੁਰਖ ਦੀ ਬਖ਼ਸ਼ਿਸ਼ ਹੈ, ਅਨਮੋਲ ਦਾਤ ਹੈ।

ਭਗਤ ਪੀਪਾ ਜੀ ਨੇ ਫੁਰਮਾਇਆ ਹੈ ਕਿ ਜੋ ਪਰਮਾਤਮਾ ਬ੍ਰਹਿਮੰਡ ਵਿਚ ਵੱਸਦਾ ਹੈ, ਉਹ ਇਸ ਸਰੀਰ ਵਿਚ ਵੀ ਵਿਦਮਾਨ ਹੈ। ਫਿਰ ਜਿਸ ਮੁਖ ਰਾਹੀਂ ਅੰਮ੍ਰਿਤ ਲੰਘਦਾ ਹੈ, ਉਸੇ ਮੂੰਹ ਰਾਹੀਂ ਨਸ਼ੇ ਕਿਉਂ ਲੰਘਣ? ਨਸ਼ਿਆਂ ਨਾਲ ਮਨੁੱਖ ਦੀ ਆਤਮਾ ਵੀ ਮਲੀਣ ਹੋ ਜਾਂਦੀ ਹੈ। ਦੇਹ ਅਤੇ ਆਤਮਾ ਦੇ ਸੰਜੋਗ ਨੂੰ ਸਮਝੀਏ, ਸਨਮਾਨੀਏ! ਤਾਂ ਜੋ ਸਾਡਾ ਜੀਵਨ ਸਫ਼ਲ ਹੋ ਜਾਏ। ਭਗਤ ਪੀਪਾ ਜੀ ਨੇ ਇਉਂ ਫੁਰਮਾਇਆ ਹੈ:

*ਜੋ ਬ੍ਰਹਮੰਡੇ ਸੋਈ ਪਿੰਡੇ ਜੋ ਖੋਜੈ ਸੋ ਪਾਵੈ॥*
*ਪੀਪਾ ਪ੍ਰਣਵੈ ਪਰਮ ਤਤੁ ਹੈ ਸਤਿਗੁਰੁ ਹੋਇ ਲਖਾਵੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੬੯੫)*

ਮਨੁੱਖਾ ਜਨਮ ਦੁਰਲੱਭ ਹੈ। ਮਨੁੱਖਾ ਜੂਨ ਵਿਸ਼ੇਸ਼ ਹੈ। ਮਨੁੱਖਾ ਜੂਨ ਸਰਬੋਤਮ ਹੈ। ਮਨੁੱਖਾ ਜੂਨ ਪੂਰਨ ਜੂਨ ਹੈ। ਇਸ ਨੂੰ ਨਸ਼ਿਆਂ ਦੁਆਰਾ ਬਰਬਾਦ ਨਾ ਕਰੀਏ! ਇਹ ਚੁਰਾਸੀ ਲੱਖ ਜੂਨਾਂ ਵਿਚ ਸਭ ਤੋਂ ਉੱਤਮ ਜੂਨ ਹੈ। ਸਤਿਗੁਰਾਂ ਦਾ ਫੁਰਮਾਨ ਹੈ:

*ਲਖ ਚਉਰਾਸੀਹ ਜੋਨਿ ਸਬਾਈ॥ ਮਾਣਸ ਕਉ ਪ੍ਰਭਿ ਦੀਈ ਵਡਿਆਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੫)*

ਜੇਕਰ ਸਭ ਕੁਝ ਜਾਣਦੇ ਹੋਏ ਵੀ ਅਸੀਂ ਗ਼ਲਤੀ ਕਰ ਰਹੇ ਹਾਂ ਤਾਂ ਅਜਿਹੇ ਵਰਤਾਰੇ ਅਤੇ ਵਿਹਾਰ ਉੱਤੇ ਅਫ਼ਸੋਸ ਹੀ ਪ੍ਰਗਟ ਕੀਤਾ ਜਾ ਸਕਦਾ। ਅਜਿਹੇ ਵਰਤਾਰੇ ਬਾਰੇ ਅਸਚਰਜਤਾ ਪ੍ਰਗਟ ਕਰਦਿਆਂ ਗੁਰੂ ਜੀ ਨੇ ਫੁਰਮਾਇਆ ਹੈ:

*ਅੰਧੇ ਕੈ ਰਾਹਿ ਦਸਿਐ ਅੰਧਾ ਹੋਇ ਸੁ ਜਾਇ॥*
*ਹੋਇ ਸੁਜਾਖਾ ਨਾਨਕਾ ਸੋ ਕਿਉ ਉਝੜਿ ਪਾਇ॥*
*ਅੰਧੇ ਏਹਿ ਨ ਆਖੀਅਨਿ ਜਿਨ ਮੁਖਿ ਲੋਇਣ ਨਾਹਿ॥*
*ਅੰਧੇ ਸੇਈ ਨਾਨਕਾ ਖਸਮਹੁ ਘੁਥੇ ਜਾਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੯੫੪)*

ਭਗਤ ਕਬੀਰ ਜੀ ਸਾਡੀ ਆਤਮਘਾਤੀ ਹਾਲਤ ਨੂੰ ਇਉਂ ਬਿਆਨ ਕਰਦੇ ਹਨ:-

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥*

*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੬)*

ਆਓ, ਜੀਵਨ ਦੀ ਉੱਤਮਤਾ, ਪਵਿੱਤਰਤਾ, ਮਹਾਨਤਾ ਅਤੇ ਦੁਰਲੱਭਤਾ ਨੂੰ ਸਮਝੀਏ! ਸੋਨੇ ਵਰਗੇ ਸੁੰਦਰ ਸਡੋਲ ਸਰੀਰ ਨੂੰ ਨਸ਼ਿਆਂ, ਵਿਸ਼ਿਆਂ ਅਤੇ ਵਿਕਾਰਾਂ ਵਿਚ ਬਰਬਾਦ ਨਾ ਕਰੀਏ! ਜੀਵਨ ਅਨੰਦਮਈ ਬਣਾਈਏ! ਮੁੜ ਪੰਜਾਬ ਨੂੰ ਦੇਸ਼ ਦਾ ਅਤੇ ਦੁਨੀਆ ਦਾ ਮਹਾਨ, ਬਲਵਾਨ ਅਤੇ ਸ਼ਾਨਾਮੱਤਾ ਸੂਬਾ ਬਣਾਈਏ! ਇਸੇ ਵਿਚ ਹੀ ਸਮੂਹ ਪੰਜਾਬੀਆਂ ਦੀ ਭਲਾਈ ਹੈ, ਦੇਸ਼ ਦੀ ਭਲਾਈ ਹੈ। ਸਰੀਰ ਕੁਦਰਤ ਦਾ ਅਨਮੋਲ ਤੋਹਫ਼ਾ ਹੈ। ਇਸ ਦੀ ਕਦਰ ਕਰੀਏ! ਸਤਿਗੁਰਾਂ ਵੱਲੋਂ ਬਖ਼ਸ਼ਿਸ਼ ਕੀਤੇ ਨਿਮਨ ਉਪਦੇਸ਼ ਨੂੰ ਸਮਝੀਏ! ਗੁਰਵਾਕ ਹੈ:

*ਦੁਰਮਤਿ ਮਦੁ ਜੋ ਪੀਵਤੇ ਬਿਖਲੀ ਪਤਿ ਕਮਲੀ॥*
*ਰਾਮ ਰਸਾਇਣਿ ਜੋ ਰਤੇ ਨਾਨਕ ਸਚ ਅਮਲੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੯)*

ਭਗਤ ਕਬੀਰ ਜੀ ਨੇ ਫੁਰਮਾਇਆ ਹੈ:

*ਕਬੀਰ ਭਾਂਗ ਮਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥*
*ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੭)*

ਭਾਈ ਦਇਆ ਸਿੰਘ ਦੇ 'ਰਹਿਤਨਾਮੇ' ਵਿਚ ਇਉਂ ਲਿਖਿਆ ਹੈ:

*ਜੂਆ ਖੇਲੇ ਮਦ ਪੀਵੈ ਸੋ ਨਰਕ ਮੇ ਜਾਵੈ।*

'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਅੰਕਿਤ ਹੈ ਕਿ "ਸ਼ਰਾਬ ਸਤ ਕੁਲਾਂ ਦਾ ਨਾਸ਼ ਕਰਦੀ ਹੈ, ਭੰਗ ਸਰੀਰ ਨੂੰ ਤਬਾਹ ਕਰਦੀ ਹੈ, ਜਗਤ ਜੂਠ ਤੰਬਾਕੂ ਸੌ ਕੁਲਾਂ ਦਾ ਨਾਸ਼ ਕਰਦਾ ਹੈ ਅਤੇ ਨਿੰਦਿਆ-ਚੁਗਲੀ ਅਨੇਕ ਕੁਲਾਂ ਬਰਬਾਦ ਕਰਦੀ ਹੈ।"

*ਮਦਰਾ ਦਹਿਤਾ ਸਪਤਿ ਕੁਲ, ਭੰਗ ਦਹੈ ਤਨ ਏਕ।*
*ਸਤ ਕੁਲ ਦਹਿਤਾ ਜਗਤ ਝੂਠ ਨਿੰਦਾ ਕਹੈ ਅਨੇਕ।* *(ਰੁਤ ੫, ਅੰਸੂ ੨੯)*

ਨਸ਼ੇ ਸਾਰੇ ਰੋਗਾਂ ਦੀ ਜੜ੍ਹ ਹਨ। ਨਾਮ ਸਾਰੇ ਰੋਗਾਂ ਦਾ ਦਾਰੂ-ਇਲਾਜ ਹੈ— *ਸਰਬ ਰੋਗ ਕਾ ਅਉਖਦੁ ਨਾਮੁ* ਆਓ! ਇਸ ਕੋਹੜ ਨੂੰ ਖਤਮ ਕਰਨ ਲਈ ਵੱਡੇ ਪੱਧਰ ਉੱਤੇ ਇਕ ਸਮੂਹਿਕ ਸਮਾਜ ਸੁਧਾਰਕ ਲਹਿਰ ਖੜੀ ਕਰੀਏ। ਇਹ ਲਹਿਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਹੋਰ ਸਥਾਨਕ ਗੁਰਦੁਆਰਾ ਪ੍ਰਬੰਧਕ ਕਮੇਟੀਆਂ, ਸੰਤਾਂ-ਮਹਾਂਪੁਰਖਾਂ, ਸਰਕਾਰੀ ਅਤੇ ਗੈਰ-ਸਰਕਾਰੀ ਸੰਗਠਨਾਂ, ਅਧਿਆਪਕਾਂ, ਸਮਾਜ ਸੇਵੀ ਸੰਸਥਾਵਾਂ, ਵੱਖ-ਵੱਖ ਧਰਮਾਂ ਨਾਲ ਸੰਬੰਧਿਤ ਧਰਮ ਅਸਥਾਨਾਂ ਦੀਆਂ ਪ੍ਰਬੰਧਕ ਕਮੇਟੀਆਂ ਨੂੰ ਸ਼ਾਮਲ ਕਰ ਕੇ ਹੀ ਖੜੀ ਕੀਤੀ ਜਾ ਸਕਦੀ ਹੈ। ਆਓ, ਹੰਭਲਾ ਮਾਰੀਏ! ਇਸ ਵਿਚ ਹੀ ਸਾਡਾ ਸਾਰਿਆਂ ਦਾ ਭਲਾ ਹੈ। ਜਾਗੋ! ਜਾਗੋ! ਨਸ਼ੇ ਤਿਆਗੋ! ਨਸ਼ੇ ਭਜਾਓ! ਪੰਜਾਬ ਬਚਾਓ! ਇਸੇ ਵਿਚ ਹੀ ਪੰਜਾਬ ਦਾ ਭਲਾ ਹੈ, ਦੇਸ਼ ਦਾ ਭਲਾ ਹੈ, ਕੌਮ ਦਾ ਭਲਾ ਹੈ। ■

# ਜ਼ਫਰਨਾਮਹ
# (ਕਾਵਿ-ਰੂਪ ਵਿਆਖਿਆ)

*-ਸ. ਸਤਿਨਾਮ ਸਿੰਘ ਕੋਮਲ**

**ਬ ਲਾਚਾਰਗੀ ਦਰਮਿਆਂ ਆਮਦਮ ॥**
**ਬ ਤਦਬੀਰਿ ਤੀਰੋ ਤੁਫ਼ੰਗ ਆਮਦਮ ॥੨੧॥**

ਪੈ ਗਈ ਚੁੱਕਣੀ ਫਿਰ ਲਾਚਾਰ ਹੋ ਕੇ,
ਰੱਖਿਆ ਕਰਨ ਲਈ ਤੀਰ ਕਮਾਨ ਆਪਣੀ।
ਜਦ ਮਰੇ ਦੋ ਚਾਰ ਜਰਨੈਲ ਤੇਰੇ,
ਬਾਕੀ ਕੰਧ ਓਹਲੇ ਬਚਾਉਂਦੇ ਸੀ ਜਾਨ ਆਪਣੀ।

**ਚੁ ਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ ॥**
**ਹਲਾਲੱਸਤ ਬੁਰਦਨ ਬ ਸ਼ਮਸ਼ੀਰ ਦਸਤ ॥੨੨॥**

ਦਰ ਗੁਜਰ ਕਰਦਿਆਂ, ਬਚੇ ਨਾ ਕੋਈ ਹੀਲਾ,
ਤਾਂ ਜਾਇਜ਼ ਹੈ ਹੱਥ ਸ਼ਮਸ਼ੀਰ ਫੜਨੀਂ।
ਯੋਧਾ ਆਪਣੇ ਨਾਲ ਇਨਸਾਫ ਕਰਦਾ,
ਫਿਰ ਤਲਵਾਰ ਕਿਉਂ ਹੋ ਦਿਲਗੀਰ ਫੜ੍ਹਨੀਂ।

**ਚਿਹ ਕਸਮੇਂ ਕੁਰਆਂ ਮਨ ਕੁਨਮ ਏਤਬਾਰ ॥**
**ਵਗਰਨਹ ਤੂ ਗੋਈ ਮਨ ਈਂ ਰਹਿ ਚਿਹਕਾਰ ॥੨੩॥**

ਟੁੱਟੀ ਤੇਰੀ ਕੁਰਾਨ ਦੀ ਕਸਮ ਦਾ ਮੈਂ,
ਤੂੰ ਹੀ ਦੱਸ ਫਿਰ ਕੀ ਇਤਬਾਰ ਕਰਦਾ।
ਏਸ ਜੰਗ ਨਾਲ ਮੇਰਾ ਸੰਬੰਧ ਕੀ ਸੀ,
ਮੈਂ ਤਾਂ ਮਨੁੱਖਤਾ ਨੂੰ ਸਾਂ ਪਿਆਰ ਕਰਦਾ।

**ਨ ਦਾਨਮ ਕਿ ਈਂ ਮਰਦਿ ਰੋਬਾਹ-ਪੇਚ ॥**
**ਮਗਰ ਹਰ ਗਿਜ਼ੀਂ ਰਹ ਨਿਆਰੰਦ ਹੇਚ ॥੨੪॥**

**#੨੪੮, ਅਰਬਨ ਅਸਟੇਟ, ਫੇਜ਼ ੧, ਚੰਡੀਗੜ੍ਹ ਰੋਡ, ਲੁਧਿਆਣਾ-੧੪੧੦੧੦; ਮੋ.+੯੧੯੮੭੨੬-੦੯੯੨੧, +੯੧੯੪੧੭੩-੭੨੩੪੫*

ਨਾਂ ਸਾਂ ਜਾਣਦਾ ਲੂੰਬੜ ਚਾਲ ਚਲਦੇ,
ਏਹ ਧੋਖੇਬਾਜ਼ ਡਾਢੇ ਤੇਰੇ ਮੱਕਾਰ ਲੋਕੀਂ।
ਫੱਸਦਾ ਹਰਗਿਜ਼ ਨਾ ਚਾਲਬਾਜ਼ੀਆਂ ਵਿਚ,
ਏਹ ਦਗ਼ਾਬਾਜ਼ ਤੇ ਬੇਇਤਬਾਰ ਲੋਕੀਂ।

**ਹਰਾਂ ਕਸ ਕਿ ਕਉਲਿ ਕੁਰਆਂ ਆਯਦਸ਼ ॥**
**ਨ ਜ਼ੋ ਕੁਸ਼ਤਨੋ ਬਸਤਨ ਬਾਯਦਸ਼ ॥੨੫॥**

ਜੋ ਇਤਬਾਰ ਕਰਦਾ ਕੁਰਾਨ ਦੇ ਕੌਲ ਉੱਤੇ,
ਸੀ ਤੇਰਾ ਫ਼ਰਜ਼ ਬਣਦਾ ਉਹ ਆਜ਼ਾਦ ਹੋਵੇ।
ਤੇਰੀ ਸੋਚ ਨੂੰ ਲੱਗਾ ਜੰਗਾਲ ਦਿੱਸਦਾ,
ਉੱਚਿਤ ਨਹੀਂ ਕਿ ਉਹ ਬਰਬਾਦ ਹੋਵੇ।

**ਬ ਰੰਗੇ ਮਗਸ ਸਿਯਾਹ-ਪੋਸ਼ ਆਮਦੰਦ ॥**
**ਬਾ ਯਕ-ਬਾਰਗੀ ਦਰ ਖ਼ਰੋਸ਼ ਆਮਦੰਦ ॥੨੬॥**

ਤੇਰੀ ਫੌਜ ਕੀ ਸੀ, ਹੈ ਸੀ ਮਖ਼ੀਰ ਕਾਲਾ,
ਭੀਂ ਭੀਂ ਕਰਦੀਆਂ ਮੱਖੀਆਂ ਆਣ ਪਈਆਂ।
ਸਾਂ ਸਾਂ ਕਰਦੀ ਕਾਲੀ ਰਾਤ ਅੰਦਰ,
ਟੁੱਟ ਕੇ ਪੈ ਗਈਆਂ ਸ਼ੋਰ ਮਚਾਣ ਪਈਆਂ।

**ਹਰਾਂ ਕਸ ਜ਼ਿ ਦੀਵਾਰ ਆਮਦ ਬਿਰੂੰ ॥**
**ਬਖ਼ੁਰਦਨ ਯਕੇ ਤੀਰ ਸ਼ੁਦ ਗ਼ਰਕਿ ਖ਼ੂੰ ॥੨੭॥**

ਜਰਨੈਲਾਂ ਤੇਰਿਆਂ ਦਾ ਹੁਣ ਮੈਂ ਹਾਲ ਦੱਸਦਾ,
ਓਟ ਦੀਵਾਰ ਦੀ ਤੋਂ ਜੋ ਵੀ ਬਾਹਰ ਆਇਆ।
ਤੀਰ ਖਾ ਕੇ ਲਹੂ ਲੁਹਾਨ ਹੋਇਆ,
ਦੂਜੇ ਆਖਦੇ ਜ਼ਿੰਦਗੀ ਹਾਰ ਆਇਆ।

**ਕਿ ਬੇਰੂੰ ਨਿਯਾਮਦ ਕਸੇ ਜੋ ਦੀਵਾਰ ॥**
**ਨ ਖ਼ੁਰਦੰਦ ਤੀਰੋ ਨ ਗਸ਼ਤੰਦ ਖ਼੍ਵਾਰ ॥੨੮॥**

ਅੱਖਾਂ ਸਾਹਮਣੇ ਆਉਂਦੀ ਮੌਤ ਵੇਂਹਦੇ,

ਕੋਈ ਫੇਰ ਨਾ ਆਇਆ ਬਾਹਰ ਡਰਦਾ।
ਓਹਲੇ ਵਿਚ ਕੀ ਸੀ ਉਨ੍ਹਾਂ ਤੀਰ ਖਾਣੇ,
ਕੋਈ ਮਰਨ ਲਈ ਨਾ ਹੋਇਆ ਤਿਆਰ ਡਰਦਾ।

**ਚੁ ਦੀਦਮ ਕਿ 'ਨਾਹਰ' ਬਿਆਮਦ ਬ ਜੰਗ ॥**
**ਚਸ਼ੀਦਮ ਯਕੇ ਤੀਰ ਤਨਿ ਬੇਦਰੰਗ ॥੨੯॥**

ਨਾਹਰ ਖਾਂ ਤੇਰਾ ਜਦ ਆਇਆ ਨਜ਼ਰ ਮੇਰੀ,
ਤੁਰੰਤ ਤੀਰ ਦਾ ਸੁਆਦ ਚਖਾਅ ਦਿੱਤਾ।
ਜਿੱਥੋਂ ਜਾ ਕੇ ਮੁੜਿਆ ਨਾ ਅੱਜ ਤੀਕਰ,
ਹੈ ਸੀ ਓਸ ਨੂੰ ਉੱਥੇ ਪਹੁੰਚਾਅ ਦਿੱਤਾ।

**ਹਮ ਆਖਿਰ ਗੁਰੇਜ਼ਦ ਬ ਜਾਏ ਮਸਾਫ ॥**
**ਬਸੇ ਖਾਨਹ ਖ਼ੁਰਦੰਦ ਬੇਰੂੰ ਗੁਜ਼ਾਫ ॥**

ਬਾਹਰ ਖੜ੍ਹੇ ਜੋ ਸ਼ੇਖੀਆਂ ਮਾਰਦੇ ਸੀ,
ਉਹ ਸਾਰੇ ਹੀ ਛੱਡ ਮੈਦਾਨ ਭੱਜ ਗਏ।
ਸਭ ਡਰ ਗਏ ਤੀਰਾਂ ਦੀ ਮਾਰ ਕੋਲੋਂ,
ਰੰਗੜ ਗੁੱਜਰ ਸਭ ਖੱਬੀਖਾਨ ਭੱਜ ਗਏ।

**ਕਿ ਅਫਗਾਨ ਦੀਗਰ ਬਿ ਆਮਦ ਬ ਜੰਗ ॥**
**ਚੁ ਸੈਲਿ ਰਵਾਂ ਹਮਚੁ ਤੀਰੋ ਤੁਫ਼ੰਗ ॥੩੧॥**

ਇਕ ਅਫਗਾਨ ਯੋਧਾ ਨਦੀ ਦੇ ਹੜ੍ਹ ਵਾਂਗੂ,
ਗੋਲੀ ਬੰਦੂਕ ਦੀ ਨੂੰ ਪਾਉਂਦਾ ਮਾਤ ਆਇਆ।
ਤੇਜੀ ਓਸਦੇ ਕਦਮਾਂ 'ਚ ਤੀਰ ਵਰਗੀ,
ਲੈ ਕੇ ਮੌਤ ਦੀ ਜਿਸ ਤਰ੍ਹਾਂ ਰਾਤ ਆਇਆ।

**ਬਸੇ ਹਮਲਹ ਕਰਦੰਦ ਬ ਮਰਦਾਨਗੀ ॥**
**ਹਮ ਅਜ਼ ਹੋਸ਼ਗੀ ਹਮ ਜ਼ਿ ਦੀਵਾਨਗੀ ॥੩੨॥**

ਹਮਲੇ ਕਈ ਕੀਤੇ ਓਸ ਨੇ ਵਾਂਗ ਮਰਦਾਂ,
ਪੂਰੀ ਹੋਸ਼ ਵਿਚ ਉਸ ਕੁਝ ਵਾਰ ਕੀਤੇ।

ਹੋਸ਼ੇਪਣ ਵਿਚ ਵੀ ਸੀ ਕਈ ਵਾਰ ਲੜਦਾ,
ਪਰ ਕਈ ਹਮਲੇ ਉਸ ਬਣ ਖੂੰਖਾਰ ਕੀਤੇ।

**ਬਸੇ ਹਮਲਹ ਕਰਦਹ ਬਸੇ ਜ਼ਖ਼ਮ ਖ਼ੁਰਦ ॥**
**ਦੋ ਕਸ ਰਾ ਬਜਾਂ ਕੁਸ਼ਤ ਜਾਂ ਹਮ ਸਪੁਰਦ ॥੩੩॥**

ਹਮਲੇ ਮੁੜ ਮੁੜ ਸੀ ਹਿੰਮਤ ਨਾਲ ਕਰਦਾ,
ਜ਼ਖ਼ਮੀ ਆਪ ਹੋਇਆ ਜ਼ਖ਼ਮੀ ਕਰ ਗਿਆ ਓ।
ਤੇ ਫਿਰ ਹਾਰ ਗਿਆ ਜੰਗ ਉਹ ਜ਼ਿੰਦਗੀ ਦੀ,
ਦੋ ਮਾਰ ਸਿੰਘ ਆਪ ਵੀ ਮਰ ਗਿਆ ਓ।

**ਕਿ ਆਂ ਖ਼੍ਵਾਜਹ ਮਰਦੂਦ ਜ਼ਿ ਸਾਯਹ ਦੀਵਾਰ ॥**
**ਬ ਮੈਦਾਂ ਨਿਆਮਦ ਬ ਮਰਦਾਨਹ ਵਾਰ ॥੩੪॥**

ਟੱਟੂ ਭਾੜੇ ਦਾ ਜ਼ਫ਼ਰ ਬੇਗ ਗੀਦੀ,
ਨਹੀਂ ਓ ਲਾਹਨਤੀ ਵਿਚ ਮੈਦਾਨ ਆਇਆਂ।
ਰਿਹਾ ਕੰਧ ਓਹਲੇ ਬਚਦਾ ਮੌਤ ਕੋਲੋਂ,
ਨਹੀਂ ਸੀ ਸਾਹਮਣੇ ਉਹ ਤੇਰਾ ਖਾਨ ਆਇਆ।

**ਦਗ਼ਾ ਅਗਰ ਰੂਇ ਓ ਦੀਦਮੇ ॥**
**ਬ ਯੱਕ ਤੀਰ ਲਾਚਾਰ ਬਖ਼ਸ਼ੀਦਮੇ ॥੩੫॥**

ਜੇਕਰ ਆ ਜਾਂਦਾ ਉਸਦਾ ਨਜ਼ਰ ਚਿਹਰਾ,
ਦੇਂਦਾ ਬਖਸ਼ ਮੈਂ ਓਸ ਨੂੰ ਤੀਰ ਇੱਕੋ।
ਜ਼ਿੰਦਗੀ ਓਸ ਤੋਂ ਸਦਾ ਲਈ ਰੁੱਸ ਜਾਂਦੀ,
ਮੱਥੇ ਮੌਤ ਦੀ ਲਿਖਤਾ ਤਹਿਰੀਰ ਇੱਕੋ।

**ਹਮ ਆਖ਼ਿਰ ਬਸੇ ਜ਼ਖ਼ਮਿ ਤੀਰੋ ਤੁਫ਼ੰਗ ॥**
**ਦੁਸੂਏ ਬਸੇ ਕੁਸ਼ਤਹ ਸ਼ੁਦ ਬੇ ਦਿਰੰਗ ॥੩੬॥**

ਵਾਛੜ ਤੀਰਾਂ ਦੀ ਬੰਦੂਕਾਂ ਜਦੋਂ ਚੱਲੀਆਂ,
ਦੋਹਾਂ ਪਾਸਿਆਂ ਦਾ ਬਹੁਤ ਨੁਕਸਾਨ ਹੋਇਆ।
ਫੱਟ ਖਾ-ਖਾ ਜ਼ਿੰਦਗੀ ਤੋਂ ਹੱਥ ਧੋ ਲਏ,

ਮੈਦਾਨ ਜੰਗ ਦਾ ਲਹੂ ਲੁਹਾਨ ਹੋਇਆ।

**ਬਸੇ ਬਾਰ ਬਾਰੀਦ ਤੀਰੋ ਤੁਫ਼ੰਗ ॥**
**ਜ਼ਮੀ ਗਸ਼ਤ ਹਮਚੂੰ ਗੁਲੇ ਲਾਲਹ ਰੰਗ ॥੩੭॥**

ਵਰਖਾ ਹੋਈ ਜਦ ਤੀਰਾਂ ਤੇ ਗੋਲੀਆਂ ਦੀ,
ਲਹੂ ਲੁਹਾਨ ਧਰਤੀ ਏਦਾਂ ਲਾਲ ਦਿੱਸਦੀ।
ਜੀਕੂੰ ਪੋਸਤ ਦੇ ਵਿਛੇ ਨੇ ਫੁੱਲ ਧਰਤੇ,
ਲਹੂ ਦੇ ਲਾਲ ਰੰਗ ਦੀ ਸਭ ਕਮਾਲ ਦਿੱਸਦੀ।

**ਸਰੋ ਪਾਇ ਅੰਬੋਹ ਚੰਦਾ ਸ਼ੁਦਹ ॥**
**ਕਿ ਮੈਦਾਂ ਪੁਰ ਅਜ਼ ਗਇਊ ਚੌਗਾਂ ਸ਼ੁਦਹ ॥੩੮॥**

ਮੋਇਆ ਦੇ ਸਿਰਾਂ ਪੈਰਾਂ ਦੇ ਢੇਰ ਲੱਗੇ,
ਏਨੇ ਜ਼ੋਰ ਦਾ ਸੀ ਘਮਸਾਨ ਮੱਚਿਆ।
ਖਿੱਦੋ ਖੂੰਡੀਆਂ ਖਿਲਰੀਆਂ ਹੋਣ ਜੀਕੂੰ,
ਤਾਂਡਵ ਮੌਤ ਦਾ ਵਿਚ ਮੈਦਾਨ ਮੱਚਿਆ।

**ਤਰੰਕਾਰ ਤੀਰੋ ਤਫੰਗੋ ਕਮਾਂ ॥**
**ਬਰਾਮਦ ਯਕੇ ਹਾਇ ਹੂ ਅਜ਼ ਜਹਾਂ ॥੩੯॥**

ਤੀਰ ਤੀਰਾਂ ਨਾਲ ਭਿੜਦੇ ਨਿਡਰ ਹੋ ਕੇ,
ਤੇ ਜਦ ਨਿਕਲਦੇ ਤੀਰ ਕਮਾਨ ਵਿੱਚੋਂ।
ਟਣਕਾਰ ਗੂੰਜਦੀ ਫ਼ਿਜ਼ਾ ਵਿਚ ਸ਼ੋਰ ਪੈਂਦਾ,
ਚੀਕ ਚਿਹਾੜਾ ਹੀ ਸੁਣੇ ਮੈਦਾਨ ਵਿੱਚੋਂ।

**ਦਿਗਰ ਸ਼ੋਰਸ਼ੇ ਕੈਬਰਿ ਕੀਨਹਕੋਸ਼ ॥**
**ਜ਼ਿ ਮਰਦਾਨਹ ਮਰਦਾਂ ਬਿਰੂੰ ਰਫ਼ਤ ਹੋਸ਼ ॥੪੦॥**

ਹੱਥੋਂ ਹੱਥ ਦੀ ਜਦ ਸ਼ੁਰੂ ਲੜਾਈ ਹੋ ਗਈ,
ਮਾਰੂ ਬਰਛਿਆਂ ਧੂਮ ਮਚਾਅ ਦਿੱਤੀ।
ਮੈਦਾਨ-ਏ-ਜੰਗ ਵਿਚ ਗਹਿਗੱਚ ਯੁੱਧ ਹੋਇਆ,
ਵੱਡਿਆਂ ਵੱਡਿਆਂ ਦੀ ਹੋਸ਼ ਭੁਲਾ ਦਿੱਤੀ। ■




# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਪ੍ਰਿੰ. ਸੁਰਿੰਦਰ ਸਿੰਘ ਦਾ ਚਲਾਣਾ ਵੱਡਾ ਪੰਥਕ ਘਾਟਾ-ਐਡਵੋਕੇਟ ਧਾਮੀ

ਸ੍ਰੀ ਅੰਮ੍ਰਿਤਸਰ, ੧੪ ਜੂਨ : ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਪ੍ਰਿੰਸੀਪਲ ਸੁਰਿੰਦਰ ਸਿੰਘ ਦੇ ਅਕਾਲ ਚਲਾਣਾ ਕਰ ਜਾਣ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਗਹਿਰੇ ਦੁੱਖ ਦਾ ਪ੍ਰਗਟਾਵਾ ਕੀਤਾ ਹੈ। ਐਡਵੋਕੇਟ ਧਾਮੀ ਨੇ ਆਖਿਆ ਕਿ ਪ੍ਰਿੰਸੀਪਲ ਸੁਰਿੰਦਰ ਸਿੰਘ ਦੀਆਂ ਪੰਥਕ ਅਤੇ ਧਰਮ ਪ੍ਰਚਾਰ ਸੇਵਾਵਾਂ ਨੂੰ ਹਮੇਸ਼ਾ ਯਾਦ ਰੱਖਿਆ ਜਾਵੇਗਾ। ਉਨ੍ਹਾਂ ਕਿਹਾ ਕਿ ਪੂਰਾ ਜੀਵਨ ਸਿੱਖੀ ਪ੍ਰਚਾਰ ਨੂੰ ਸਮਰਪਿਤ ਕਰਨ ਵਾਲੀ ਸ਼ਖ਼ਸੀਅਤ ਦੇ ਤੁਰ ਜਾਣ ਨਾਲ ਵੱਡਾ ਪੰਥਕ ਘਾਟਾ ਪਿਆ ਹੈ, ਜੋ ਪੂਰਾ ਨਹੀਂ ਹੋ ਸਕਦਾ। ਐਡਵੋਕੇਟ ਧਾਮੀ ਨੇ ਕਿਹਾ ਕਿ ਇਕ ਵਿਦਵਾਨ ਸਿੱਖ ਸਕਾਲਰ ਵਜੋਂ ਆਪਣੀ ਪਛਾਣ ਬਣਾਉਣ ਦੇ ਨਾਲ-ਨਾਲ ਪ੍ਰਿੰਸੀਪਲ ਸੁਰਿੰਦਰ ਸਿੰਘ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਬੰਧਕੀ ਕਾਰਜਾਂ ਵਿਚ ਵੀ ਅਹਿਮ ਭੂਮਿਕਾ ਨਿਭਾਈ ਅਤੇ ਉਹ ਸੰਸਥਾ ਦੀ ਚੜ੍ਹਦੀ ਕਲਾ ਲਈ ਸੇਧਮਈ ਸਲਾਹ ਦਿੰਦੇ ਸਨ। ਪ੍ਰਿੰਸੀਪਲ ਸੁਰਿੰਦਰ ਸਿੰਘ ਦੇ ਅਕਾਲ ਚਲਾਣੇ ’ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸੀਨੀਅਰ ਮੀਤ ਪ੍ਰਧਾਨ ਸ. ਰਘੂਜੀਤ ਸਿੰਘ ਵਿਰਕ, ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਸਮੇਤ ਹੋਰਨਾਂ ਪੰਥਕ ਸ਼ਖ਼ਸੀਅਤਾਂ ਨੇ ਵੀ ਅਫ਼ਸੋਸ ਪ੍ਰਗਟ ਕੀਤਾ।

ਇਸੇ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਖੇ ਸਥਿਤ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਪ੍ਰਿੰਸੀਪਲ ਸੁਰਿੰਦਰ ਸਿੰਘ ਨਮਿਤ ਸ਼ੋਕ ਸਭਾ ਕੀਤੀ ਗਈ, ਜਿਸ ਵਿਚ ਮੂਲ-ਮੰਤਰ ਅਤੇ ਗੁਰ-ਮੰਤਰ ਦਾ ਜਾਪ ਕਰਕੇ ਵਿਛੜੀ ਰੂਹ ਨੂੰ ਸ਼ਰਧਾਂਜਲੀ ਭੇਟ ਕੀਤੀ। ਸ਼ੋਕ ਸਭਾ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਬੰਦ ਕਰ ਦਿੱਤੇ ਗਏ। ਸ਼ੋਕ ਸਭਾ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਮੈਂਬਰ ਸ. ਬਲਵਿੰਦਰ ਸਿੰਘ ਵੇਈਂਪੂਈਂ, ਸ. ਅਮਰਜੀਤ ਸਿੰਘ ਬੰਡਾਲਾ, ਮੈਂਬਰ ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਭਗਵੰਤ ਸਿੰਘ ਸਿਆਲਕਾ, ਵਧੀਕ ਸਕੱਤਰ ਸ. ਪ੍ਰਤਾਪ ਸਿੰਘ, ਮੀਤ ਸਕੱਤਰ ਸ. ਕੁਲਵਿੰਦਰ ਸਿੰਘ ਰਮਦਾਸ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਸਕੱਤਰ ਸਿੰਘ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਤੇਜਿੰਦਰ ਸਿੰਘ ਪੱਡਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ ਸਮੇਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਧਰਮ

ਪ੍ਰਚਾਰ ਕਮੇਟੀ ਤੇ ਸ੍ਰੀ ਦਰਬਾਰ ਸਾਹਿਬ ਦਾ ਸਟਾਫ਼ ਹਾਜ਼ਰ ਸੀ।

## ਅਫਗਾਨਿਸਤਾਨ ਤੋਂ ੧੧ ਸਿੱਖ ਭਾਰਤ ਪੁੱਜੇ

ਸ੍ਰੀ ਅੰਮ੍ਰਿਤਸਰ, ੩੦ ਜੂਨ : ਬੀਤੇ ਦਿਨੀਂ ਹੋਏ ਅੱਤਵਾਦੀ ਹਮਲੇ ਕਾਰਨ ਅਫਗਾਨਿਸਤਾਨ ਤੋਂ ਭਾਰਤ ਪੁੱਜੇ ੧੧ ਸਿੱਖਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਜਿੱਥੇ ਉਨ੍ਹਾਂ ਦੇ ਹਵਾਈ ਸਫਰ ਦਾ ਖਰਚ ਅਦਾ ਕੀਤਾ ਗਿਆ, ਉੱਥੇ ਹੀ ਦਿੱਲੀ ਹਵਾਈ ਅੱਡੇ ’ਤੇ ਉਚੇਚੇ ਤੌਰ ’ਤੇ ਪੁੱਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਭਾਈ ਅਮਰਜੀਤ ਸਿੰਘ (ਚਾਵਲਾ), ਮੀਤ ਸਕੱਤਰ ਸ. ਸਿਮਰਜੀਤ ਸਿੰਘ, ਬੀਬੀ ਰਣਜੀਤ ਕੌਰ ਦਿੱਲੀ ਤੇ ਦਿੱਲੀ ਸਿੱਖ ਮਿਸ਼ਨ ਦੇ ਇੰਚਾਰਜ ਸ. ਸੁਰਿੰਦਰਪਾਲ ਸਿੰਘ ਸਮਾਣਾ ਨੇ ਅਫਗਾਨੀ ਸਿੱਖਾਂ ਨੂੰ ਹਰ ਸੰਭਵ ਮਦਦ ਦਾ ਭਰੋਸਾ ਦਿੱਤਾ। ਦੱਸਣਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਇਹ ਐਲਾਨ ਕੀਤਾ ਗਿਆ ਸੀ ਕਿ ਜਿਹੜੇ ਸਿੱਖ ਅਫਗਾਨਿਸਤਾਨ ਤੋਂ ਭਾਰਤ ਆਉਣਗੇ, ਉਨ੍ਹਾਂ ਦੇ ਹਵਾਈ ਖਰਚ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰੇਗੀ। ਇਸੇ ਤਹਿਤ ਹੀ ਭਾਰਤ ਪੁੱਜੇ ੧੧ ਅਫਗਾਨੀ ਸਿੱਖਾਂ ਦੇ ਪਹਿਲੇ ਜਥੇ ਲਈ ੨ ਲੱਖ ੯੬ ਹਜ਼ਾਰ ਰੁਪਏ ਦੀ ਰਾਸ਼ੀ ਦਿੱਤੀ ਗਈ ਹੈ।

ਦਿੱਲੀ ਹਵਾਈ ਅੱਡੇ ’ਤੇ ਅਫਗਾਨੀ ਸਿੱਖਾਂ ਦੇ ਸਵਾਗਤ ਲਈ ਪੁੱਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਭਾਈ ਅਮਰਜੀਤ ਸਿੰਘ (ਚਾਵਲਾ) ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਆਪਣੀ ਜ਼ਿੰਮੇਵਾਰੀ ਨੂੰ ਸਮਝਦੇ ਹੋਏ ਅਫਗਾਨੀ ਸਿੱਖਾਂ ਨੂੰ ਭਾਰਤ ਲਿਆਉਣ ਦਾ ਵਾਅਦਾ ਕੀਤਾ ਸੀ, ਜਿਸ ਤਹਿਤ ਅਫਗਾਨਿਸਤਾਨ ਤੋਂ ਗਿਆਰਾਂ ਸਿੱਖਾਂ ਦਾ ਪਹਿਲਾ ਜਥਾ ਦਿੱਲੀ ਪੁੱਜਿਆ ਹੈ। ਇਨ੍ਹਾਂ ਸਿੱਖਾਂ ਵਿਚ ਹਮਲੇ ਦੌਰਾਨ ਜ਼ਖ਼ਮੀ ਹੋਇਆ ਇੱਕ ਸਿੱਖ ਵੀ ਸ਼ਾਮਲ ਹੈ ਅਤੇ ਉਹ ਆਪਣੇ ਨਾਲ ਹਮਲੇ ਦੌਰਾਨ ਮਾਰੇ ਗਏ ਸਿੱਖ ਦੀਆਂ ਅਸਥੀਆਂ ਵੀ ਲੈ ਕੇ ਆਏ ਹਨ। ਭਾਈ ਅਮਰਜੀਤ ਸਿੰਘ ਨੇ ਦੱਸਿਆ ਕਿ ਅਫਗਾਨਸਤਾਨ ਤੋਂ ਆਏ ਸਿੱਖ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ ਦਿੱਲੀ ਵਿੱਖੇ ਪਹੁੰਚੇ ਹਨ, ਜਿੱਥੇ ਵੱਡੀ ਗਿਣਤੀ ਵਿਚ ਸੰਗਤ ਵੱਲੋਂ ਉਨ੍ਹਾਂ ਦਾ ਸਵਾਗਤ ਕੀਤਾ ਗਿਆ। ਇਸ ਮੌਕੇ ਕਾਬਲ ਤੋਂ ਪੁੱਜੇ ਸਿੱਖਾਂ ਵਿਚ ਸ. ਮਨਮੋਹਨ ਸਿੰਘ (ਸੇਠੀ), ਜਖਮੀ ਹੋਏ ਸਿੰਘ ਸ. ਰਘਬੀਰ ਸਿੰਘ, ਸ. ਜਗਮੀਤ ਸਿੰਘ, ਸ. ਅਜਮੀਤ ਸਿੰਘ, ਸ. ਬਲਦੇਵ ਸਿੰਘ, ਸ. ਸੁਰਿੰਦਰ ਸਿੰਘ, ਸ. ਸੁਰਬੀਰ ਸਿੰਘ, ਸ. ਅਜਮੀਤ ਸਿੰਘ ਗਰਦੇਜੀ, ਸ. ਰਜਵੰਤ ਸਿੰਘ ਆਦਿ ਸਮੇਤ ਦਿੱਲੀ ’ਚ ਅਫਗਾਨੀ ਸਿੱਖਾਂ ਦੇ ਆਗੂ ਸ. ਕੁਲਜੀਤ ਸਿੰਘ, ਸ. ਛੈਬਲ ਸਿੰਘ, ਸ. ਪ੍ਰਤਾਪ ਸਿੰਘ, ਸ. ਇਰਾ ਸਿੰਘ, ਸ. ਮਨੋਹਰ ਸਿੰਘ ਪ੍ਰਧਾਨ, ਸ. ਹਰਭਜਨ ਸਿੰਘ ਸ਼ਾਮਲ ਸਨ।

# ਅਜ਼ਾਦ ਭਾਰਤ ਅੰਦਰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ 'ਤੇ ਹੋਏ ਪਹਿਲੇ ਹਮਲੇ ਦੀ ਯਾਦ ਵਿਚ ਸਮਾਗਮ

ਸ੍ਰੀ ਅੰਮ੍ਰਿਤਸਰ, ੪ ਜੁਲਾਈ : ਭਾਰਤ ਦੀ ਅਜ਼ਾਦੀ ਲਈ ੮੦ ਫੀਸਦੀ ਤੋਂ ਵੱਧ ਕੁਰਬਾਨੀਆਂ ਦੇਣ ਵਾਲੇ ਸਿੱਖਾਂ ਨੂੰ ਅਜ਼ਾਦ ਭਾਰਤ ਵਿਚ ਸਮੇਂ-ਸਮੇਂ ਦਬਾਇਆ ਜਾਣਾ ਸਰਕਾਰਾਂ ਦੀ ਸਿੱਖ ਵਿਰੋਧੀ ਮਾਨਸਿਕਤਾ ਦਾ ਪ੍ਰਗਟਾਵਾ ਹੈ ਅਤੇ ਇਸੇ ਤਹਿਤ ਹੀ ਅਜ਼ਾਦੀ ਦੇ ਮਹਿਜ਼ ੮ ਸਾਲ ਬਾਅਦ ੪ ਜੁਲਾਈ ੧੯੫੫ ਈ. ਨੂੰ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ਸਰਕਾਰ ਵੱਲੋਂ ਹਮਲਾ ਕਰਨ ਦੀ ਘਿਨੌਣੀ ਹਰਕਤ ਕੀਤੀ ਗਈ। ਇਹ ਪ੍ਰਗਟਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ੪ ਜੁਲਾਈ ੧੯੫੫ ਈ. ਦੇ ਹਮਲੇ ਸੰਬੰਧੀ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਆਯੋਜਿਤ ਕੀਤੇ ਗਏ ਸਮਾਗਮ ਦੌਰਾਨ ਸੰਬੋਧਨ ਕਰਦਿਆਂ ਕੀਤਾ। ਉਨ੍ਹਾਂ ਆਖਿਆ ਕਿ ਸਿੱਖਾਂ ਨੇ ਦੇਸ਼ ਲਈ ਆਪਣੀਆਂ ਜਾਨਾਂ ਦਿੱਤੀਆਂ, ਪਰ ਦੁੱਖ ਦੀ ਗੱਲ ਹੈ ਕਿ ਸਿੱਖਾਂ ਨਾਲ ਹਮੇਸ਼ਾ ਹੀ ਦੇਸ਼ ਵਿਚ ਬੇਗਾਨਿਆਂ ਵਾਲਾ ਸਲੂਕ ਕੀਤਾ ਜਾਂਦਾ ਰਿਹਾ। ੧੯੫੫ ਈ. ਵਿਚ ਕਾਂਗਰਸ ਸਰਕਾਰ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਅਤੇ ਪੰਜਾਬ ਦੇ ਮੁੱਖ ਮੰਤਰੀ ਭੀਮ ਸੈਨ ਸੱਚਰ ਨੇ ਵੀ ਅਜਿਹਾ ਹੀ ਕੀਤਾ। ਉਨ੍ਹਾਂ ਨੇ ਡੀ. ਆਈ. ਜੀ. ਮਹਾਸ਼ਾ ਅਸ਼ਵਨੀ ਕੁਮਾਰ ਦੀ ਅਗਵਾਈ ਵਿਚ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ਪੁਲਿਸ ਚੜ੍ਹਾਅ ਕੇ ਨਾ ਸਿਰਫ਼ ਗੁਰ-ਅਸਥਾਨ ਦੀ ਬੇਅਦਬੀ ਕੀਤੀ, ਬਲਕਿ ਸਿੱਖਾਂ ਦਾ ਵੱਡਾ ਨੁਕਸਾਨ ਵੀ ਕੀਤਾ। ਐਡਵੋਕੇਟ ਧਾਮੀ ਨੇ ਕਿਹਾ ਕਿ ਸਰਕਾਰੀ ਦਮਨ ਦੀ ਇਹ ਤਸਵੀਰ ਕਾਂਗਰਸ ਦੀ ਧੱਕੇਸ਼ਾਹੀ ਦਾ ਪ੍ਰਤੱਖ ਪ੍ਰਗਟਾਵਾ ਹੈ, ਜਿਸ ਨੂੰ ਸਿੱਖ ਕੌਮ ਭੁਲਾ ਨਹੀਂ ਸਕਦੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪ੍ਰਧਾਨ ਨੇ ਸੋਸ਼ਲ ਮੀਡੀਆ 'ਤੇ ਸਿੱਖ ਸੰਸਥਾਵਾਂ ਨੂੰ ਜਾਣਬੁਝ ਕੇ ਬਦਨਾਮ ਕਰਨ ਦੇ ਰੁਝਾਨ 'ਤੇ ਵੀ ਚਿੰਤਾ ਪ੍ਰਗਟ ਕਰਦਿਆਂ ਸਿੱਖ ਜਗਤ ਨੂੰ ਆਪਣੇ ਇਤਿਹਾਸ ਤੋਂ ਸੇਧ ਲੈ ਕੇ ਕੌਮ ਦੀ ਚੜ੍ਹਦੀ ਕਲਾ ਲਈ ਤੱਤਪਰ ਰਹਿਣ ਦੀ ਅਪੀਲ ਕੀਤੀ।

ਸਮਾਗਮ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਜਥੇਦਾਰ ਕਰਨੈਲ ਸਿੰਘ ਪੰਜੋਲੀ ਨੇ ਸੰਬੋਧਨ ਹੁੰਦਿਆਂ ਕਿਹਾ ਕਿ ਸਿੱਖਾਂ ਨਾਲ ਭਾਰਤ ਵਿਚ ਹਮੇਸ਼ਾ ਹੀ ਧੱਕਾ ਹੁੰਦਾ ਰਿਹਾ ਅਤੇ ਇਸੇ ਤਹਿਤ ਹੀ ਜਦੋਂ ਬੋਲੀ ਦੇ ਅਧਾਰ 'ਤੇ ਸੂਬੇ ਬਣਾਏ ਗਏ ਤਾਂ ਉਸ ਵਕਤ ਪੰਜਾਬੀ ਸੂਬੇ ਲਈ ਇਕ ਵੱਡਾ ਸੰਘਰਸ਼ ਲੜਨਾ ਪਿਆ। ਇਸ ਸੰਘਰਸ਼ ਨੂੰ ਦਬਾਉਣ ਲਈ ਸਰਕਾਰ ਦੀ ਨੀਤੀ

ਤਹਿਤ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ 'ਤੇ ੧੯੫੫ ਈ. 'ਚ ਹਮਲਾ ਹੋਇਆ, ਜਿਸ ਨੇ ਸਿੱਧ ਕੀਤਾ ਕਿ ਸਿੱਖਾਂ ਨਾਲ ਅਜ਼ਾਦੀ ਸਮੇਂ ਕੀਤੇ ਵਾਅਦੇ ਬੇਮਾਅਨਾ ਸਨ। ਉਨ੍ਹਾਂ ਕਿਹਾ ਕਿ ਅੱਜ ਵੀ ਸਿੱਖਾਂ ਨਾਲ ਬੇਇਨਸਾਫੀ ਦਾ ਦੌਰ ਜਾਰੀ ਹੈ। ਕਦੀ ਪੰਜਾਬ ਯੂਨੀਵਰਸਿਟੀ, ਭਾਖੜਾ ਬਿਆਸ ਮੈਨੇਜਮੈਂਟ ਬੋਰਡ, ਬੰਦੀ ਸਿੰਘ ਅਤੇ ਚੰਡੀਗੜ੍ਹ ਆਦਿ ਦੇ ਮਸਲੇ ਜਾਣਬੁਝ ਕੇ ਉਲਝਾਏ ਜਾਂਦੇ ਹਨ ਅਤੇ ਕਦੀ ਦੇਸ਼ ਅੰਦਰ ਸਿੱਖਾਂ 'ਤੇ ਨਸਲੀ ਹਮਲੇ ਕੀਤੇ ਜਾਂਦੇ ਹਨ। ਉਨ੍ਹਾਂ ਕਿਹਾ ਕਿ ਸਿੱਖਾਂ ਦੀਆਂ ਦੇਸ਼ ਲਈ ਕੁਰਬਾਨੀਆਂ ਸਰਕਾਰਾਂ ਨੂੰ ਕਦੇ ਨਹੀਂ ਭੁਲਣੀਆਂ ਚਾਹੀਦੀਆਂ ਅਤੇ ਉਨ੍ਹਾਂ ਦੇ ਹੱਕਾਂ ਦੀ ਤਰਜ਼ਮਾਨੀ ਕਰਨੀ ਚਾਹੀਦੀ ਹੈ।

ਇਸ ਤੋਂ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਰਾਗੀ ਢਾਡੀ ਜਥਿਆਂ ਨੇ ਹਾਜ਼ਰੀ ਭਰੀ। ਇਸ ਮੌਕੇ ਅੰਤ੍ਰਿੰਗ ਕਮੇਟੀ ਮੈਂਬਰ ਸ. ਹਰਜਾਪ ਸਿੰਘ ਸੁਲਤਾਨਵਿੰਡ, ਸ. ਸਰਵਣ ਸਿੰਘ ਕੁਲਾਰ, ਸ. ਬਲਵਿੰਦਰ ਸਿੰਘ ਵੇਈਂਪੂਈਂ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਸ. ਸੁਰਜੀਤ ਸਿੰਘ ਭਿੱਟੇਵੱਡ, ਸ. ਗੁਰਬਚਨ ਸਿੰਘ ਕਰਮੂੰਵਾਲਾ, ਸ. ਸ਼ੇਰ ਸਿੰਘ ਮੰਡਵਾਲਾ, ਸ. ਗੁਰਮੀਤ ਸਿੰਘ ਬੂਹ, ਸ. ਚਰਨਜੀਤ ਸਿੰਘ ਕਾਲੇਵਾਲ, ਸ. ਇੰਦਰਮੋਹਨ ਸਿੰਘ, ਸ. ਬਲਦੇਵ ਸਿੰਘ ਕਲਿਆਣ, ਸ. ਬਾਵਾ ਸਿੰਘ ਗੁਮਾਨਪੁਰਾ, ਸ. ਅਮਰਜੀਤ ਸਿੰਘ ਭਲਾਈਪੁਰ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂੰ, ਸ. ਖੁਸ਼ਵਿੰਦਰ ਸਿੰਘ ਭਾਟੀਆ, ਸ. ਕੁਲਦੀਪ ਸਿੰਘ ਤੇੜਾ, ਬਾਬਾ ਸੁਖਵਿੰਦਰ ਸਿੰਘ ਭੂਰੀਵਾਲੇ, ਬਾਬਾ ਧਰਮਜੀਤ ਸਿੰਘ ਕਾਰਸੇਵਾ ਸਰਹਾਲੀ ਵਾਲੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵਧੀਕ ਸਕੱਤਰ ਸ. ਪਰਮਜੀਤ ਸਿੰਘ ਸਰੋਆ, ਸ. ਪ੍ਰਤਾਪ ਸਿੰਘ, ਸ. ਸੁਖਮਿੰਦਰ ਸਿੰਘ, ਮੀਤ ਸਕੱਤਰ ਮੀਡੀਆ ਸ. ਕੁਲਵਿੰਦਰ ਸਿੰਘ ਰਮਦਾਸ, ਮੈਨੇਜਰ ਸ. ਸੁਲੱਖਣ ਸਿੰਘ ਭੰਗਾਲੀ, ਮੀਤ ਸਕੱਤਰ ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਨਿਰਵੈਲ ਸਿੰਘ, ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਚਰਨ ਸਿੰਘ ਕੁਹਾਲਾ, ਸ. ਪਰਮਜੀਤ ਸਿੰਘ ਦੁਨੀਆ ਮਾਜਰਾ, ਸੁਪ੍ਰਿੰਟੈਂਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਮੈਨੇਜਰ ਸ. ਬਘੇਲ ਸਿੰਘ, ਸ. ਸੁਖਰਾਜ ਸਿੰਘ, ਸ. ਨਰਿੰਦਰ ਸਿੰਘ, ਵਧੀਕ ਮੈਨੇਜਰ ਸ. ਇਕਬਾਲ ਸਿੰਘ, ਐਸ. ਡੀ. ਓ. ਸ. ਜਤਿੰਦਰਪਾਲ ਸਿੰਘ ਸਮੇਤ ਵੱਡੀ ਗਿਣਤੀ ਵਿਚ ਸੰਗਤ ਹਾਜ਼ਰ ਸੀ। ■




# ਵਿਦਿਆ ਵੀਚਾਰੀ ਤਾਂ ਪਰਉਪਕਾਰੀ




## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ



ਦੇ ਪ੍ਰਬੰਧ ਅਧੀਨ ਅਤੇ
ਡਾਇਰੈਕਟਰ ਆਫ਼ ਐਜੂਕੇਸ਼ਨ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ
ਦੇ ਵਿੱਦਿਅਕ ਅਦਾਰੇ

**ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ**
ਪ੍ਰਧਾਨ, ਸ਼੍ਰੋ.ਗੁ.ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ

## ਵਿੱਦਿਆ ਦੇ ਪ੍ਰਸਾਰ ਲਈ ਵਚਨਬੱਧ

- ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫ਼ਤਿਹਗੜ੍ਹ ਸਾਹਿਬ
- ਸ੍ਰੀ ਗੁਰੂ ਰਾਮਦਾਸ ਮੈਡੀਕਲ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ ਸਾਹਿਬ
- ਆਟੋਨੋਮਸ ਕਾਲਜ 05 ✶ਡਿਗਰੀ ਕਾਲਜ 31 ✶ਸਕੂਲ 52
- ਨਨਕਾਣਾ ਸਾਹਿਬ ਐਜੂਕੇਸ਼ਨ ਟਰੱਸਟ ਅਧੀਨ 02
- ਬਾਬਾ ਬੰਦਾ ਸਿੰਘ ਬਹਾਦਰ ਐਜੂਕੇਸ਼ਨ ਟਰੱਸਟ ਅਧੀਨ 02
- ਸ੍ਰੀ ਗੁਰੂ ਰਾਮਦਾਸ ਚੈਰੀਟੇਬਲ ਟਰੱਸਟ ਅਧੀਨ 03

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ

- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਦਿੱਤੀ ਜਾਣ ਵਾਲੀ ਵਿੱਦਿਆ ਦਾ ਮੁੱਖ ਉਦੇਸ਼ ਵਿਦਿਆਰਥੀਆਂ ਨੂੰ ਸਿੱਖ ਵਿਦਵਾਨ ਬਣਾਉਣ ਅਤੇ ਸਿੱਖੀ ਸਿਧਾਂਤ ਅਨੁਸਾਰ ਗੁਰਮਤਿ ਦੇ ਧਾਰਨੀ ਬਣਾ ਕੇ ਸਮਾਜ ਦੀ ਸੇਵਾ ਕਰਨ ਲਈ ਤਿਆਰ ਕਰਨਾ ਹੈ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅੰਮ੍ਰਿਤਧਾਰੀ ਵਿਦਿਆਰਥੀਆਂ ਨੂੰ ਹਰ ਸਾਲ ਕਰੋੜਾਂ ਰੁਪਏ ਬਤੌਰ ਵਜ਼ੀਫ਼ੇ ਵਜੋਂ ਦਿੱਤੇ ਜਾਂਦੇ ਹਨ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਦਿਆਰਥੀਆਂ ਲਈ ਘੱਟ ਗਿਣਤੀ ਵਜ਼ੀਫ਼ੇ ਅਤੇ ਹੋਰ ਸਕਾਲਰਸ਼ਿਪ ਸਕੀਮਾਂ ਦਿੱਤੀਆਂ ਜਾਂਦੀਆਂ ਹਨ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਦਿਆਰਥੀਆਂ ਨੂੰ ਨੈਤਿਕ ਕਦਰਾਂ ਕੀਮਤਾਂ ਦਾ ਧਾਰਨੀ ਬਣਾ ਕੇ ਉਨ੍ਹਾਂ ਦੇ ਵਿਅਕਤਿਤਵ ਨੂੰ ਉਭਾਰਿਆ ਜਾਂਦਾ ਹੈ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵਿਦਿਆਰਥੀਆਂ ਨੂੰ ਅਜੋਕੇ ਸਮੇਂ ਦੀ ਵਿਗਿਆਨਕ ਤਕਨੀਕ ਅਨੁਸਾਰ ਪੜ੍ਹਾਇਆ ਜਾਂਦਾ ਹੈ।
- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਧੀਨ ਵਿੱਦਿਅਕ ਅਦਾਰਿਆਂ ਵਿਚੋਂ ਵਿਦਿਆਰਥੀ ਵੱਖ-ਵੱਖ ਖੇਡਾਂ ਵਿਚ ਰਾਸ਼ਟਰੀ ਅਤੇ ਅੰਤਰਰਾਸ਼ਟਰੀ ਪੱਧਰ 'ਤੇ ਮੱਲਾਂ ਮਾਰਦੇ ਹਨ।
- ਵਿਸ਼ਵ ਦਾ ਪਹਿਲਾ ਅਤੇ ਨਿਵੇਕਲਾ ਗੁਰਦੁਆਰਾ ਮੈਨੇਜਮੈਂਟ ਡਿਗਰੀ ਕੋਰਸ-(ਸ੍ਰੀ ਗੁਰੂ ਗ੍ਰੰਥ ਸਾਹਿਬ ਵਰਲਡ ਯੂਨੀਵਰਸਿਟੀ, ਸ੍ਰੀ ਫ਼ਤਿਹਗੜ੍ਹ ਸਾਹਿਬ)।
- ਧਰਮ ਅਧਿਐਨ ਦਾ ਇਕ ਸਾਂਝਾ ਪੱਤਰ-ਵਿਹਾਰ ਕੋਰਸ।
- ਵਿਦਿਆਰਥੀਆਂ ਦੇ ਸਰਵਪੱਖੀ ਵਿਕਾਸ ਲਈ ਐਨ.ਐਸ.ਐਸ., ਗੁਰਮਤਿ ਸਭਾਵਾਂ, ਸਭਿਆਚਾਰਕ ਅਤੇ ਸਾਹਿਤਕ ਸਮਾਗਮ, ਧਾਰਮਿਕ ਅਤੇ ਨੈਤਿਕ ਸਿੱਖਿਆ ਲਈ ਵਿਸ਼ੇਸ਼ ਉਪਰਾਲੇ।
- ਸਮੇਂ-ਸਮੇਂ 'ਤੇ ਗੁਰਬਾਣੀ ਕੰਠ, ਧਾਰਮਿਕ ਨਿਬੰਧ, ਵਾਰ ਗਾਇਨ, ਕੀਰਤਨ ਦਰਬਾਰ, ਆਨਲਾਈਨ ਧਾਰਮਿਕ ਕਵਿਜ਼ ਅਤੇ ਦਸਤਾਰਬੰਦੀ ਮੁਕਾਬਲੇ।

**ਵੱਲੋਂ: ਐਡਵੋਕੇਟ ਸ. ਹਰਜਿੰਦਰ ਸਿੰਘ ਧਾਮੀ**
ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਸਾਹਿਬ